॥ ੩੨॥ ਮੋਹਕੀ ਮਗਨਤਾਈ ਕਰਕੈ ਲਪਟ ਰਹਿਆ ਹੈ ਭਰਮ ਗ੍ਰਹਮੈਂ ਲਗ ਰਹਿਆਹੈ ਵਾ ਨਉਗ੍ਰਹਿ ਜੋਹੈਂ ਤਿਨਾਂ ਦੇ ਪੂਜਨ ਮੈਂ ਲਗ ਰਹਿਆ ਹੈ ਵਾ ਭਰਮ ਦਾ ਨਿਗਲਿਆ ਹੋਇਆਹੈ ॥੩੩॥ਜਿਨਾਂ ਬਿਸਮਾਦ ਅਰ ਰਜ ਰੂਪ ਕੋ ਜਾਣਿਆਂ ਹੈ ਸੋ ਬਿਸਮਨ ਬਿਸਮ ਭਏ ਤਿਨਾਂ ਦੁਆਰਾ ਹਰੀਕੋ ਸਿਮਰ ਹੇ ਪ੍ਰਾਨੀ ਪਰਮਗਤਿ ਪਾਵਹਿਗਾ ॥੩੪॥ ਸਚ ਧਨ ਲਾਭ ਪਾਇਆ ਤਾਂ ਹੋਰ ਸਭ ਲਾਹਿ ਦਿਤੇ॥੩੭॥ਗੁਰਮੰਤ੍ਰ ਮਿਲੈ ਤਾਂ ਪ੍ਰਭਸਾਥ ਮਿਲਦਾਹੈ॥੪੬॥ ਅਕਥ ਜੋ ਪ੍ਰਭੂ ਪੂਰਨ ਹੈ ਤਿਸਦੀ ਸਚੀ ਕਥਾਹੈ ਜਿਸਨੇ ਮਨਨ ਕੀਤੀ ਤਿਸਦੀ ਜੋਤੀਮੈ ਜੋਤ ਸਮਾਣੀ ॥੪੯॥ ਪੂਰਬਲੇ ਕਰਮਦਾ ਸੰਜੋਗ ਹੀ ਸੰਤਾਂਦੇ ਸੰਗ ਮਿਲਾਈਹੈ ॥੫੦॥ ਸੁਧ ਹੰਕਾਰ ਵਾ ਸਾਖੀ ਚੇਤਨ ਗਊਆਂ ਇੰਦ੍ਰੀਆਂ ਚਲਾਏ ਬਕਰੀ ਬ੍ਰਿਤੀ ਮਨ ਹਸਤੀ ਪਾਲਦਾ ਹੈ ਬਿਲਾਈ ਬੁਧੀ ਵਿਖੇ ਰੂਪੀ ਮਾਸ ਨਹੀਂ ਖਾਂਦੀ ਮਹਾਂ ਕਸਾਬ ਜੋ ਕ੍ਰੋਧਹੈ ਤਿਸਨੇ ਹਿੰਸਾ ਰੂ ਪੀ ਛੁਰੀ ਸਟ ਪਾਈਹੈ ਜਿੰਦ ਰੂਪੀ ਮਛਲੀ ਫਾਥੀਕਾ ਮੋਹਰੂਪੀ ਜਾਲਾ ਤੂਟਾ। ਅੰਤਹਕਰਣ ਹੋਏ ਹਿਰਦਾ ਖੁਸ਼ਕ ਗੁਣਾਂ ਵਾਲਾ ਹੋਯਾ ਤ੍ਰਿਸਨਾਂ ਅਗਨੀ ॥ ੫੧ ॥ ਤੀਨ ਗੁਣ ਅਵਰਤ ਵਰਤਲਾ ਕਾਰ ਵਾ ਆ ਕਹੀਏ ਸਰਬ ਓਰ ਤੇ ਵਰਤਣੇ ਵਾਲੇ ਤਿਨਾਂ ਕੀ ਘੇਰਚੂਕੀ। ਰੋਜ ਰੋਵਣਾ ਗੁਣ ਸਿੰਧ ਪ੍ਰਮਾਤਮਾ ਸਮਾਇਓਘਟ ਕੇ

ਮਾਹੀ। ਜਉ ਛੂਟਿਓ ਕਹੀਏ ਸੰਤਾਂ ਨੇ ਛੋਡਿਓ ਤਉ ਪਇਆਲ ਨਰਕਾਂ ਕਉ ਜਾਂਦਾਹੈ ॥੫੨॥ ਕੁਦਮ ਕ-ਲੋਲ ਵਾ ਕੁਤਸਤ ਉਦਮ ਕਾਲ ਚਕ੍ਰ ਦੀ ਨਿਆਈਂ ਭਰਮਾਵਣੇ ਵਾਲਾ ਅਚਿੰਤ ਹੀ ਜਾਲ ਪੇਲ ਪਾਇ ਲੈਂਦਾਹੈ। ਵਾ ਜਾਲਕਰ ਦਬਾਇ ਲੈਂਦਾਹੈ॥੫੪॥ਐਸਾ ਸਮਰਥ ਹਰਿ ਜੀਉਆਪ। ਈਧਨਬਾਲਕ ਤੇ ਬੈਸੰਤਰ ਅਗਨੀ ਭਾਗਰਹਿਆਹੈ ਮਾਟੀ ਵਤ ਜੋ ਬਾਲਕਹੈ ਤਿਸ ਕੋ ਗੁਰਭ ਵਿਖੇ ਜਲ ਦਹਦਿਸ ਤਿਆਗਦਾਹੈ ਊਪਰ ਚਰਣ ਜੋ ਅਕਾਸ.ਹੈ ਸੋ ਤਲੇ ਹੈ ਘਟਮਹਿ ਸਿੰਧ ਪ੍ਰਮਾਤਮਾਂ ਜੋ ਹੈ ਪ੍ਰਗਾਸ ਉਚਾਰਣ ਕੀਆ ਵਾ ਹੁਕਮ ਰੂਪੀ ਘਟ ਮੈ ਸਮੁੰਦਰ ਕੋ ਪ੍ਰਗਾਸ ਕਿਆ ਧਾਰਿਆ ਹੈ। ਇਹ ਪ੍ਰਗਟੇ ਹੈ ਵਾ ਘਟ ਜੋਨੀ ਜੋ ਅਗਸਤ ਹੈ ਤਿਸਨੇ ਸਮੁੰਦਰਕੋ ਪਾਨ ਕੀਆਹੈ ਇਹ ਪ੍ਰਗਾਸਕਿਆ ਪਰਗਟਹੈ ਪ੍ਰਥਮੇ ਮਾਖਨਵਤ ਜੰਮਿਆ ਹੋਇਆ ਹੈਸੀ ਪਾਛੈ ਦੂਧ ਭਇਆ॥ ਮੈਲੂ ਮੈਲੇ ਅਸਥਾਨਮੈ ਸੀ ਮਾਨੋ ਸਾਬਨ ਸੂਧ ਕਰਿਆ ਹੈ ਜਿਸਕੇ ਭਧ ਤੇ ਡਰਤਾਹੈਸੀ ਗਰਭ ਮੈ ਤਿਸਤੇ ਹੁਣ ਨਿਰਭਉ ਫਿਰਤਾਹੈ ਹੋਂਦੀ ਜੋ ਮਉਤ ਹੈ ਤਿਸਕੋ ਅਨਹੋਂਦੀ ਦੇਖਦਾ ਹੈ ਬਿਦੇਹੀ ਜੋ ਈਸਰ ਹੈ ਸੋ ਗੁਪਤ ਜਾਣਿਆ ਹੈ ਤੇ ਜੀਵਤ ਭਾਉ ਦੇ ਖਦਾ ਹੈ। ਹੈਸੀ ਤਾਂ ਅਣਠਗਣਾ ਠਗਣੇ ਤੇ ਰਹਿਤ ਤੇ ਠਗਣ ਹਾਰਾ ਕਾਮਾਦਿਕਾਂ ਨੇ ਠਗ ਲਇਆ॥ ਬਿਨ

ਵੇਖਰ ਜੋ ਸੰਸਾਰ ਹੈ ਜਿਸਵਿਖੇ ਸ੍ਵਾਦ ਕਛਨਹੀ ਤਿਸ ਕੋ ਹੀ ਫਿਰ ਲਗਦਾਹੈ ਸੰਤ ਸਭਾ ਮਿਲਕਰਕੇ ਕਰਦੇ ਹੈਂ ਵਖਿਆਣਵਾ ਐਸਾ ਸਮਰਥ ਹਰਿਜੀਉ ਆਪ ਹੈ ਤਿਸਨੇ ਜਦ ਕਰੀ ਕਿਰਪਾ ਤਾਂ ਈਧਨ ਅੰਤਹਕਰਨ ਵਸਿਸਟ ਜੀਵ ਤੇ ਬੈਸੰਤਰ ਮਾਇਆ ਵਾ ਤ੍ਰਿਸਨਾ ਭਾਗ ਗਈ। ਮਾਟੀ ਬੁਧੀ ਤਿਸਕੋ ਜਲ ਪਦਾਰਥਾਂਨੇ ਦਸ ਦਿਸਾ ਮੈ ਤਿਆਗਿਆ ਵਾ ਬੁਧੀ ਨੇ ਦਸੇ ਦਿਸਾ ਦੇ ਪਦਾਰਥਾਂ ਕੋ ਤਿਆਗਿਆ ਪ੍ਰਥਮੇ ਚਰਨ ਤਲੇ ਜੀਵ ਭਾਵ ਕੋ ਪ੍ਰਾਪਤਿ ਹੋਇ ਰਹਿਆ ਸੀ ਅਬ ਅਕਾਸ ਵਤ ਉਤਕ੍ਰਿਸ਼ਟ ਪੂਜ ਹੋਇ ਗਇਆ। ਵਾ ਸੰਤਾਂ ਕੇ ਚਰਨਤਲੇ ਜੋ ਹੋਆ ਸਭ ਊਪਰਹੋਆ। ਘਟਮੈਸਿੰਧ ਪ੍ਰਮਾਤਮਾ ਨੇ ਆਪਣਾ ਆਪ ਕੀਓ ਪਰਗਾਸ।ਮਾਖਨ ਗਿਆਨ ਪ੍ਰਥਮ ਕਿਆ ਮੁਖ ਹੋਆ ਦੂਧ ਕਰਮ ਪਛੈ ਹੋਇ ਗਏ ਤਿਸ ਗਿਆਨ ਨੇ ਮੈਲੇ ਤੇ ਸਾਬਣ ਵਤ ਸੁਧ ਕੀਓ। ਪਹਿਲੇ ਡਰਦਾ ਫਿਰਦਾਸੀ ਹੁਣ ਨਿਰਭਉ ਹੋਇ ਗਇਆ ਜੇਹੜੀ ਅਗੇਦੀ ਮੰਨੀ ਦੀ ਸੀ ਸ੍ਰਿਸਟੀ ਤਿਸਕੋ ਅਣਹੋਂਦੀ ਦੇਖਦਾਹੈ। ਦੇਹੀ ਜੀਵਤ ਭਾਉ ਗੁਪਤਹੋਇ ਗਇਆ ਬਿਦੇਹੀਪ੍ਰਮਾਤਮਾਹੀ ਦੀਸੈ ਦਿਸਦਾ ਹੈ। ਠਗਣਹਾਰ ਕਾਮਾਦਿਕਾਂ ਦਾ ਠਗਿਆ ਹੋਇਆ ਸੀ ਹੁਣ ਅਣਠਗ ਹੋਇਆ। ਜਿਸ ਮੈ ਫਿਰ ਫਿਰ ਉਠਕੇ ਲਗਦਾ ਸੀ ਸੋ ਬਿਨ ਵਖਰ

ਕਿਆ ਸਾਰ ਬਿਨ ਜਾਣਿਆ ਹੈ ॥ ੫੫॥ ਤ੍ਰਿਸਨਾ ਨਾ ਬੂਝੈ ਇਸਕਰ ਬਹੁਤਵਾਰੀ ਹਤਹੋਇਆ ਦੇਹਬਿਨਾਸੀ ਮਹਾਂ ਖਈ ਰੋਗ ਕਰਕੇ ॥ ੫੯ ॥ ਨਰਨਰਹਿ ਨਰਾਂਦਾ ਨਰਹਿ ਕਹੀਏ ਨਿਯੰਤਾ ॥ ੬੦ ॥ ਪੇਖ ਲੀਲਾ ਮਨਕੋ ਸਿਧਾਰੈ ਅਨੰਦ ਮਨਮੈ ਪ੍ਰਸੰਨ ਹੋਇਆ ਓਧਰੇ ਸਿਧਾਰਦਾ ਹੈ ਵਾ ਸੋਈ ਧਾਰਦਾ ਹੈ ॥

ਰਾਮਕਲੀ ਅਸਟਪਦੀਆਂ ਮਹਲਾ ੧ ॥

ਜੁਗਦੇ ਜੀਅ ਹੋਰਤਰਾਂ ਖੇਲਦੇ ਹੈਂ ਥਾਵ ਕੋ ਕੈਸੇਪਾਵੈ। ਵਾ ਜੁਗ ਜੋ ਕਲਜੁਗ ਹੈ ਜੀਆਂ ਮੈ ਹੀ ਖੇਲਦਾ ਹੈ ਹੋਰ ਥਾਉਂ ਕੈਸੇ ਕਹੀਐ ਆਖੇ ਹੈਂ ਗੁਣ ਕਲਜੁਗਕੇ ਆਵਣੇ ਕੇ। ਵਾ ਕਲਜੁਗ ਆਇਆ ਹੈ ਇਸਮੈ ਪ੍ਰਮੇਸਰ ਕੇ ਗੁਣਾਂ ਕੋ ਹੀ ਆਖੀਐ ॥੨॥ ਫੂਟਿਆਹੋਇਆ ਖਪਰ ਹਿਰਦਾ ਭਾਇ ਰੂਪੀ ਭਿਖਿਆ ਨਹੀ ਪੈਂਦੀ। ਵਾਭਾਇਰੂਪੀਭਿਖਿਆਨਹੀਪ੍ਰਾਪਤਿਜਿਨਾਂਕੋਤਿਨਾਂਦਾ ਸਰੀਰ ਖਪਰ ਫੂਟਦਾਹੈ ਮਾਈਮਾਇਆ ਮੰਗਦਾ ਹੈ ਤ੍ਰੈ ਲੋਭਾਵਹਿ ਨੇਤਰ ਕੰਨਿ ਮੁਨ ਤਿਹਾਂਨੂੰ ਲੋਭਾਂਵਦਾ ਹੈ ਵਾ ਤ੍ਰੀਆ ਮਾਹਿ ਲਭਾਣਾਂਹੈ ਮੁਕਤਿ ਨਹੀ ਬਿਗਿਆਨ ਵਿਦਿਆ ਬਿਨ ॥ ੩ ॥ ਖਟ ਚਕ੍ਰ ਕਰਕੇ ਦੇਹ ਮਟ ਵਾ ਪੰਚ ਤਤ ਛੇਵੀਂ ਚੇਤਨਸਤਾ ਇਨਾਂ ਖਟਾ ਕਾ ਮਟ। ਗੁਰਾਂ ਦੇ ਸਬਦ ਦੀ ਧੁਨ ਕਰ ਸੁਰਤ ਅੰਤਰ ਜਾਗੀ ਅਲਿਪਤ ਪ੍ਰਮਾਤਮਾਂ ਗੁਫਾ ਮਹਿ ਨਿਰਾਂ ਸੰਸਾਰ ਤੇ ਨਿ

ਆਰਾ ਹੋਇ ਕਰ ਮੈ ਵੇਲੇ ਦਾ ਅਪਨੇ ਗੁਰਾਂ ਮੈ ਮਨਿ ਮਾਨਿਆ ॥ ੪ ॥ ਹੋਰ ਕਥਨੀ ਤੇ ਬਦਉਨ ਕਵੀਸਰੀ ਵਾ ਬਦਉ ਕਿਆ ਨਾ ਉਚਾਰੋ ਸਗਲੀ ਛਾਰੁ। ਮਿਲੈ ਪ੍ਰਭ ਸਾਰਥ। ਮਿਲਦਾ ਹੈ ਪ੍ਰਭੂ ਸਹਿਤ ਅਰਥਾਂਕੇ ਜੋ ਹੈ ਵਾ ਅਰਜਨ ਕਾ ਜੋ ਸਾਰਥੀ ਮੁਕਤਿ ਰੂਪ ਜੋ ਹਰੀ ਹੈ ਤਿਸਕੋ ਜਪ ਕਰ ਪ੍ਰਾਣੀ ਹੁੰਦਾਹੈ ਕ੍ਰਿਤਾਰਥ ਅਪਾਰ ਕੋਟ ਮਧੇ ਕੋ ਜਨ ਹੈ ॥੫॥ ਵਾਦਾਂ ਕੋ ਪੜ੍ਹਦਾ ਹੈ ਤੇ ਰਾਗੀ ਹੋਇਕੇ ਰਾਗ ਕਰਦਾ ਹੈ ਜੋ ਜਗ ਮੇਰੇ ਪੁਰ ਭੀਜੈ ਵਾ ਜਿਤਨਾ ਕਾਲ ਰਾਗੀ ਹੋਇਕੇ ਜਗਤ ਮੈ ਭਿਜ ਰਹਿਆਹੈ ਤਿਤਨਾਕਾਲ ਬਿਅਰਥਹੀ ਪੜ੍ਹਨਾਹੈ ਚੜ੍ਹਾਇ ਕਰ ਪਵਨ ਕੋ ਸਿੰਘਾਸਨ ਦਸਵੇਂ ਦੁਆਰ ਮੈ ਭੀਜੇ ਭੇਜਦਾ ਹੈ ਵਾ ਚੜ੍ਹੌਣੇ ਕਰ ਪਵਨ ਕੋ ਸਿੰਘਾਸਨ ਪ੍ਰਮਾਤਮਾ ਨ ਭੀਜੇ। ਕਿਉਂਧੀਰਜਧੀ ਜੈ ਕਿਆਧਾਰੇ ਊਂਦਰ ਦੂੰਦਰ ਪਾਸ ਧਰੀਜੈ। ਉਦਰ ਹਿਰਦੇ ਕੇ ਦੂੰਦਰ ਜੋਹੈਂ ਰਾਗ ਦ੍ਵੈਖ ਇਹ ਪਾਸ ਧਰੀਜੈ। ਕਿਆ ਦੂਰ ਕਰੀਜੈ। ਵਾ ਉਦਰ ਕਹੀਏ ਚੂਹਾ ਜੋ ਹੈ ਹੰਕਾਰ ਰੂਪੀ ਦੂੰਦਰ ਦੂੰਦਕੇ ਪਾਉਣੇ ਵਾਲਾ ਨਹੀ ਤ੍ਰਿਪਤਾਉਂਦਾ ਭੇਵਾ ਕਿਆ ਭੇਦ ਹੀ ਰਹਿੰਦਾ ਹੈ ਵਾ ਨਹੀ ਤ੍ਰਿਪਤ ਹੁੰਦਾ ਅਭੇਵ ਪ੍ਰਮਾਤਮਾ ਅਭੇਵਾ ਅਭਿਮਾਨ ਵਲੋਂ ਅਭਿਜ ਰਹਿੰਦਾ ਹੈ ਨਹੀ ਭਿਜਦਾ ਵਾ ਅਭਿ ਰਿਦੇ ਮੈ ਮੰਨਦਾਹੈ ਅਭੇਵ ਪ੍ਰਮਾਤਮਾ ਕੋ ਕਸ਼ਟਾਤੁਰ ਭਇਆ ਵਾ ਏਹਜੋ ਪ੍ਰੇਤਜੀਵ

ਹੈ ਪਿੰਜਰੇ ਮੇ ਕਾਸਟ ਕਿਆ ਹਲਕਾਰਾ ਆਵਨ ਜਾਣ ਵਾਲਾ ਭਇਆ ਜੋ ਦੀਸੈ ਸਭਤਿਸਦੀ ਮਇਆ ਕਿਆ ਮਾਇਆ ਹੈ ਕਿਸੇ ਅਸਰਾਲ ਜੋਨੀ ਮੈ ਪਇਆ ਹੈ ਜਾ ਤਿਨਹ ਪਠਾਏ ਤਾਂ ਆਏ ਜਾਂ ਬੁਲਾਏ ਤਾਂ ਚਾਲਹਿ ਮੁਕਤਿ ਆਦੀ ਪਦਾਰਥ ਸਭ ਸਰਨੀ ਆਇ ਪਇਆ ਵਾ ਗੁਰਾਂ ਦੀ ਸਰਣ ਪਇਆ ਤਾਂ ਮੁਕਤ ਪਦਾਰਥਸਭ ਪ੍ਰਾਪਤ ਭਏ ॥੮॥ ਪੂਰਨ ਗਗਨ ਮੈ ਦ੍ਰਿਸਟ ਸਮਸਰ ਭਏ ਹੈਂ ਇਕ ਰਸ ਅਨਹਦ ਸਬਦ ਮੈ ਮਨ ਰੰਗੀਨ ਰੰਗਿਆ ਸਤ ਪ੍ਰਮਾਤਮਾ ਭਰਪੂਰ ਹੋਕੇ ਲੀਨ ਹੋਇਆ ਜਾਨਿਆ। ਇਹ ਕੁਪੀਨ ਬੰਧੀਹੈ ਜਿਹਵਾ ਨੂੰ ਭੀ ਰੰਗ ਮੈ ਰੰਗਾਇਆ। ਮਿਲੇ ਗੁਰ ਸਾਚੇ ਪੂਜ ਪ੍ਰਮਾਤਮਾ ਵਾ ਗੁਰਾਂਦੁਆਰੇ ਸਚੇ ਪ੍ਰਮਾਤਮਾਮੈ ਮੇਲੇ ਜਿਨਰਚਕੇ ਤਤ ਤੇ ਰਚ ਸਰੀਰ ਸਭਕਰਿਆ ਕਰਮਾਨੁਸਾਰ ਦੁਖਸੁਖ ਹੋਣਾ ਏਹ ਵੀਚਾਰ ਕਰਕੇ ਮਨ ਪਤੀਣਾ ਏਹ ਸਤਗੁਰ ਦੇਖੁ ਕਹੀਏ ਦ੍ਰਿਸਟੀ ਦਿਖਾਈਹੈ ਤਿਸ ਬੈਰਾਗੀ ਜੋਗੀ ਕਾ ਮੋਹ ਚਲਿਆ ਗਇਆ ਘਟਿਘਟਿ ਰੂਪੀ ਕਿੰਗਰੀ ਜਿਸਨੇ ਵਜਾਈ ਹੈ ॥ ੯ ॥ ਅਉ ਕਹੀਏ ਬਹੁੜੋ ਹਠ ਹਿਰਦੇ ਰੂਪੀ ਘਰ ਛਾਇਆ ਹਸਤ ਕਹੀਏ ਹੈ ਜਿਸ ਨੇ ਧਰਨ ਗਗਨ ਮੈ ਧਾਰੀ ਹੈ ਪ੍ਰਪੰਚ ਬੇਣ ਕਹੀਏ ਜਿਸਨੇ ਬਣਾਇਆਹੈ ਵਾ ਪਰੇਹੈ ਪੰਚ ਬੇਣ ਵਾ ਜਾਇ ਆ ਥਾ ਤਿਸ ਮੈ ਮਨਰਾਖਿਆ ਹੈ ਪੰਚ ਤਤ ਮਿਲ ਪੰਚ

ਸਤਾਦਿਕਾਂ ਸਾਥ ਮਿਲਨੇ ਕਰ ਅਹਿਨਿਸ ਦੀਪਕ ਪ੍ਰਗਾਸਿਆ ਵਾ ਪੰਚ ਜੋ ਸੰਤ ਹੈਂ ਤਤ ਦੇ ਪ੍ਰਤਿਪਾਦਿਕ ਤ੍ਰਿਨਾਂ ਸਾਥ ਮਿਲਨੇ ਕਰ ਅਹਿਨਿਸ ਦੀਪਕ ਪ੍ਰਗਾ-ਸਿਆ ਤਾਂ ਨਿਰਮਲ ਜੋਤਿ ਅਪਾਰ ਕੀ ਜਾਣ ਲਈ ਵਾ ਪੰਜਾਂ ਤਤਾਂ ਸਾਥ ਜੋ ਅਹਿਨਿਸ ਦੀਪਕਰੂਪ ਮਿਲ ਰਹਿਆ ਨਿਰਮਲ ਜੋਤ ਹੈ ਤਿਸ ਅਪਾਰਦੀ ਰਵਿ ਸਸ ਲਉਕੇ ਇੜਾ ਪਿੰਗਲਾ ਏਹ ਤੂੰਬਾਤਨ ਨੂੰ ਸਾਵਧਾਨ ਕਰਣਾ ਏਹ ਕਿੰਗਰੀ ਵਜਦੀ ਹੈ ਸਬਦਦੀ ਨਿਰਾਰੀ ਧੁਨ। ਦਸਵੇਂ ਦੁਆਰੇ ਮੈਂ। ਵਾ ਗਿਆਨ ਵੈਰਾਗ ਏਹ ਤੂੰਬੇ ਹੈਨ ਤਨਨੂੰ ਜੇਹੜਾ ਸੂਖਮ ਕਰਣਾ ਮਨ ਏਹ ਕਿੰਗਰੀ ਸਬਦ ਦੀ ਧੁਨ ਨਿਰਾਰੀ ਵਾਜੈ ਅਹੰਬ੍ਰਹਮਾਸਮੀ ਮਨਰਾਜਾ ਕਰਿਆ ਪੂਜ ਗੁਣਾਕਰ ਸੰਜੁਗਤ ਪੰਚ ਵਸਦੇਹੈਂ ਵੀਚਾਰੀ ਹੋਇਕੇ ਗਿਆਨ ਇੰਦ੍ਰੇ ਵਾ ਵੀਚਾਰਾਦਿਕ ਪੰਚ ਬ੍ਰਹਮ ਵਿਸ਼ਨ ਮਹੇਸ਼ ਇਕ ਮੂਰਤ ਹੈ ਆਪੇਹੀ ਕਰਤਾ ਕਾਰੀ ਹੈ ਕਰਣੇ ਵਾਲਾ ਵਾ ਆਪੇ ਜੋ ਕਰਤਾ ਕਾਰੀਹੈ ਤਿਸਦਾ ਰੂਪਹੀ ਤਿੰਨੇਹੈਂ। ਗੁਰਾਂ ਦੁਵਾਰੇ ਜੋ ਸਬਦਮੈਂ ਜੋਗ ਜੁੜੇ ਹਿਰਦੇ ਮੈਂ ਜੋ ਏਕ ਮੁਰਾਰੀ ਹੈ ਆਤਮਾ ਕਹੀਏ ਆਪਣਾ ਆਪ ਤਿਸ ਕੋ ਚੀਨੈ॥ ਮਃ ੩॥ ਗੁਰ ਕਿਰਪਾ ਦੁਆਰੇ ਜਿਨਾਂ ਨੂੰ ਹਰਿਨਾਮ ਪ੍ਰਾਪਤਿ ਹੋਯਾ ਸਰੀਰ ਗ੍ਰਹਿਮੈਂ ਅਪਣਾ ਹਰਿਪ੍ਰਭ ਰਖ ਲੈਂਦੇ ਹੈਨ॥੨॥ ਬਿਨ ਰਸਨਾ ਤੋਂ ਉਸਤਤਿ ਕਰਦੇ

ਹੈਨ ਤੇ ਕਰਾਂਵਦੇ ਹੈਨ ਵਾ ਰਸਨਾ ਆਦਿਕ ਇੰਦ੍ਰਿ-
ਆਂ ਥੋਂ ਜੋ ਬਿਨਾਹਿ ਤਿਸਦੀ ਉਸਤਤਿ ਕਰਦੇ ਕਰਾਉਂ
ਦੇ ਹੈਂ ॥ ਮਃ ੫ ॥ ਤੰਤ ਮੰਤ ਬਹੁ ਖੇਵਾ ਚਲਾਇ ਵਾ
ਧਾਰੇ ਸਿਉ ਮੰਡਤ ਮਿਟੀ ਦੇ ਸਿਉ ਬਣਾਇ॥੨॥ਉਕਤ
ਬਾਣੀ ਤੇ ਜੋਤੀ ਕ੍ਰਾਂਤੀ ਸੂਰਤ ਸਮਾਨ ਗਿਆਨ ਤੇ
ਪਰੀਖਿਆ ਵਿਸ਼ੇਸ਼ ਏਹ ਸਰੀਰ ਮੈਂ ਲੈ ਕਰੀ ਹੈ। ਵਾ
ਉਕਤ ਕਥਨ ਕਰਦਾ ਹੈ ਸੁਰਤਿ ਬੇਦ ਜਿਸਕੋ ਤਿਸ
ਜੋਤੀ ਕੀ ਪਰੀਖਯਾ ਕਰਲੈ ਪ੍ਰਤ ਹਾਰੀ ਹਾਲੀ ਵਾ
ਪ੍ਰਤ੍ਰ ਵਾਲੀ ਕਿਆ ਸਨਮੁਖੀ ਪਾਵਕ ਤੇ ਬਲਨ ਬਰ
ਤਨ ਬਲਨਾ ਵ ਰਿਤ ਦੇ ਰਹਿਨ ਨੂੰ ਵਾ ਵਰਤਨ ਨੂੰ
ਵਾਲੇ ਵਾ ਜਤ ਕਤ ਦੇਖੀਦਾ ਹੈ ਤਤ ਤੂੰ ਓਹੀ ਜਾਣ ॥
੩॥ ਕਾਹੂ ਪਵਨ ਧਾਰ ਮੈਂ ਵਿਹਾਇ ਜਾਤ ਵਾ ਜਾਤੀ ਮੈਂ
ਵਿਹਾਉਂਦੀ ਹੈ ਜੀਆ ਇਹ ਹਿਰਤੇ ਜੀਆਂ ਨੂੰ ਹਿਰਨਾਂ
ਵਾ ਜੀਵਾਂਦੇ ਅਉਗਨ ਦੇਖਦਿਆਂ ਸੋਧਤ ਜੀਵਤ ਪ੍ਰਸ
ਤਕਾਂਦੇ ਸੋਧਨ ਮੈਂ ਜੀਵਨ ਪ੍ਰਯੰਤ ਵਿਹਾਵੈ ਵਾ ਜੀਵ
ਤ ਭਾਉ ਨੂੰ ਸੋਧਤਾ ਵਿਹਾਵੈ ॥੪॥ ਤੈਸੇ ਸੰਤਜਨਾਂ ਰਾਖੈ
ਹਰਿਰਾਇ। ਜਾਂਕਾ ਨਾਮ ਸਿਮਰਤ ਭਉ ਜਾਇ। ਸਭ
ਥਾਨਾਂ ਮੈਂ ਦੇਖਿਆ ਨੇਤ੍ਰਾਂ ਕਰਕੈ ਅਲੌਕਕ ਪ੍ਰਮਾਤਮਾਂ॥
੬॥ ਜਨਮ ਮਰਨ ਕਾ ਕਾਰਨ ਜੋ ਹੈ ਸਹਿਸਾ ਸੋ ਚੁਕਾ
ਪੂਰੇ ਗੁਰਾਂ ਕੀ ਕਮਾਈ ਹੈ ਜਿਤਨਾ ਸੁਖ ਹੋਆ ਹੈ ਨਾਮ
ਕਰਕੈ ਵਾ ਪੂਰੇ ਗੁਰੂ ਕੀ ਸੀਖਿਆ ਹੀ ਕੰਮ ਆਈ

ਵਾ ਭਗਤੀ ਜਪ ਤਪ ਸੰਜਮ ਸੁਚ ਸੋਈ ਕਰੇ ਹੈ। ਜਿਸਤੇ ਆਪ ਕਰਾਏ ॥

ਅਨੰਦ ਮਃ ੩ ॥ ਗੁਰੂ ਅਮਰਦਾਸ ਜੀਕਾ ਪੋਤ੍ਰਾ ਅਨੰਦ ਸਾਹਿਬਜੀ ਰਾਗ ਪ੍ਰੇਮ ਰਤਨ ਵੈਰਾਗ ਪ੍ਰਵਾਰਿ ਸਤ ਸੰਤੋਖ ਆਦਿਕ ਕਰਣਾ ਆਦਿਕ ਆਈਆਂ ਜਦ ਗੁਰਾਂਕਾ ਸਬਦ ਗਾਵਨ ਕਰਿਆ ਇਕ ਵੇਖ ਪਰਸਨ ਇਕ ਜੋ ਤੇਰੇ ਕੋ ਵੇਖਦੇ ਹੈਂ ਤੇਰੇ ਸੰਤਾਂਕੋ ਪਰਸਦੇ ਹੈਂ ਤਿਸਕਾ ਆਇਆ ਸਫਲ ਹੈ ਵਾ ਵੇਖਦੇ ਹੈਂ ਤੇਰੇ ਕੋ ਜੇਹੜੇ ਤਿਨਾਂਕੋ ਪਰਸਣ ਆਇਆ ਹੋਂ ਜੋ ਓਹ ਸਤਿ ਗੁਰੂਕੀ ਚਰਣੀ ਲਾਗੇ ਅਰ ਸਬਦ ਸੁਣਾਏ ਫਿਰਮੁਕ ਤ ਪਾਏ। ਬੋਲਦੇ ਪਏ ਰਵਾਨੀ ਪਉਨ ਦਿਆਂ ਬੁੱਲਿ ਆਂ ਦੀ ਨਿਆਂਈ ਮੁਲ ਨ ਪਾਇਆ ਜਾਇ ਕਿਸੇਵਿਟ ਹੁ ਕਹੀਏ ਪਾਸੋਂ। ਐਸਾ ਸਤਿਗੁਰ ਜੇ ਮਿਲੈ ਤਿਸਦੀ ਕਿਰਪਾ ਕਰ ਵਿਚਹੁ ਆਪਾਭਾਉ ਚਲਿਆ ਜਾਲਿਆ ਜਾਵੈ। ਤਿਸਨੇ ਸਿਰ ਸੌਂਪੀਏ ਜਿਸ ਹਰੀ ਨੇ ਸਭ ਕੋ ਨਦਰ ਕਰ ਦੇਖਿਆ ਹੈ ਇਹ ਵਿਸ ਸਮੂਹ ਸੰਸਾਰ ਭੂਮ ਦੇਖਦੇਹੋ ਇਹਹਰੀਕਾ ਰੂਪਹੈ ਜਾਣਿਆਂ ਕਦਜਦ ਹਰੀ ਕਾ ਰੂਪ ਨਦਰੀ ਆਇਆ ਜਿਨਾਂਕੇ ਐਸੇ ਜੋ ਗੁਰੂਹੈਂ ਪ੍ਰਸਾਦੀ ਬੁਝਿਆ ਹੈ ਸਰਬ ਸਿਧਾਂਤ ਜਿਨਾਂ ਨੇ ਤਿਨਾਂ ਦੁਆਰੇ ਦੇਖਿਆ ਹਰੀ ਇਕ ਹੈ ਹਰਿ ਬਿਨ ਅਵਰ ਨ ਕੋਈ ॥

ਸੱਦ ॥ ਸਤਗੁਰਕੀ ਬੇਨਤੀ ਪੂਰਬਕ ਅਰਦਾਸ ਪਾਈ ਹੋਈ ਕਿਆ ਕਰੀ ਹੋਈ ਹਰਿ ਪ੍ਰਭ ਨੇ ਸੁਣੀ ਗੁਰਾਂਦਾ ਸਚਾਸਬਦ ਨੀਸਾਨ ਪ੍ਰਗਟ ਹੋਇਆ ਵਾ ਸਚਾ ਪ੍ਰਵਾਨਾ ਹੋਯਾ ਮਿਤ੍ਰ ਪਹਿਜੇ ਪੁਸ਼ਾਕ ਪਹਿਰੇ ਹਰਿਹਰਿ ਪੁਰਾਣ ਕਿਆ ਗਰੜ ਪੁਰਾਣ ਵਾਚੀਐ ॥

ਫੁਨਹੇ ਮਃ੫॥ਰਾਖਲੀਏ ਪ੍ਰਭ ਅਪਨੀ ਚਰਣੀ ਲਾਇਕੇ। ਐਸੇ ਉਪਦੇਸ਼ ਕਰਤੇ ਹੈਂ ਆਠ ਪਹਿਰ ਅਪਨਾ ਪ੍ਰਭ ਸਿਮਰਹੁ। ਤੇ ਆਪ ਭੀ ਏਕੋ ਨਾਮ ਧਿਆਵੰਦੇ ਹੈਨ। ਧੜਾ ਪਖ ॥ ੪ ॥ ਕਰ ਜੋੜਕੇ ਮਸਤਕ ਚਰਣਾਂ ਉਪਰ ਧਰਿਆ ਤਾਂ ਅਪਨੇ ਨਾਲ ਮੇਲ ਲੀਨੇ ॥

ਰੁੱਤੀ ॥ ੧॥ ਕਰ ਮਹਿ ਲੇਖ ਕਰਮਾਂਦੇ ਲੇਖ ਵਾ ਕਰ ਹਥ ਮਹਿ ਲੇਖ ਜਲ ਬਾਝ ਮਛਲੀ ਤੜਫੜਾਵੇ ਸੰਗ ਮਾਇਆ ਰੂਠੀ ਕਹੀਏ ਲੂਠਿਆ ਸੜਿਆ ਹੋਇਆ ਜਲ ਥਲਮੈਂ ਪੂਰਿਆ ਮੁਕਰੰਦ ਜਲ ਵਾ ਸੁਗੰਧ ਪੂਰ ਨ ਹੋਇ ਰਹਿਆ ਹੈ ॥

ਮ:੧॥ ਓਅੰਕਾਰ--ਉਥਾਨਕਾ--ਓਅੰਕਾਰਕੇ ਦੇਸਮੈ ਬ੍ਰਾਹਮਣ ਕੇ ਸਾਥ ਬੋਲਣਾ ਹੋਇਆ ਓਅੰਕਾਰ ਤੇਸੈਲ ਚਾਰ ਪਰਬਤ ਭਏ ਉਦਿਆਚਲ ਅਸਤਾਚਲ ਬਿੰ ਧਿਆਚਲ ਮੰਦ੍ਰਾਚਲ ੪ ॥ ਤੇ ਵਿਚ ਸੁਮੇਰ ਤੇ ਜੁਗ ਨਾਲੇ ਚਾਰ ਭਏ ਵਾ ਸੈਲ ਅਸਥਾਵਰ ਤੇ ਜੁਗ ਜੰਗਮ ਭਏ ॥ ੨ ॥ ਪੜ੍ਹ ਪੜ੍ਹ ਕੇ ਸ਼ਾਸਤ੍ਰ ਤੇ ਬੂਝੇ ਪੂਛੇ ਗੁਰਾਂ

ਪਾਸੋਂ ਤੇ ਸਮਝੇ ਤਿਨਾਂਕੋ ਉਪਦੇਸ ਤੇ ਵੇਰ ਸੂਝੈਕਿਆ
ਸੂਝ ਆਂਵਦਾਹੈ ਸਭਕੇ ਅੰਤਰ ਨਿਰੰਤਰ ਇਕ ਸਚਾ
ਹੀਹੈ ਵਾ ਸਰਬ ਕਾ ਅੰਤ ਸਿਧਾਂਤ ਰੂਪ ਨਿਰੰਤ੍ਰਹੀ ਹੈ
ਸਚਾ ॥੩॥ ਧਰਮਾ ਪੁਰ ਜੋ ਪ੍ਰਮਾਤਮਾਹੈ ਤਿਸਕੇ ਧਰਮ
ਕੋ ਜੋ ਧਾਰਦਾ ਹੈ ਸੋ ਗੁਣਾਕਾਰੀ ਉਪਕਾਰ ਕਰਣੇ
ਵਾਲਾ ਹੋਇਜਾਂਦਾਹੈ ਤੇ ਮਨ ਧੀਰਜਵਾਲਾ ਹੋਇਜਾਂਵਦਾ
ਹੈ ਧਰਣੀ ਧਰ ਆਪ ਅਜੋਨੀ ਜਿਨਾਂ ਸੰਤਾਂ ਦਾ ਏਹ
ਧਨ ਹੈ ਤਿਨਾਂ ਸੰਤਾਂ ਦਾ ਤੋਲ ਵਿਚਾਰ ਭੀ ਪੂਰਾ ਤੇ
ਬੋਲ ਭੀ ਸਚਾ ॥੪॥ ਗੁਰਾਂਦਾ ਰਸ ਰੂਪ ਜੋ ਗੀਤ ਹੈ
ਜਸ ਬਾਦ ਕਹੀਏ ਕਥਨ ਕਰਿਆ ਹੋਯਾ ਨਹੀਂ ਸੁਣਿ
ਆ ਭਾਵੰਦਾ ਤਿਨਾਂ ਗਹਿਰ ਗੰਭੀਰਨੂੰ ਗਵਾਇਆ ਹੈ
ਆਪੇ ਗੁਰਮੁਖ ਦੇਵੇ ਆਪੇ ਅੰਮ੍ਰਿਤਹੈ ਆਇਕੇ ਪੀਂਦਾ
ਹੈ॥੫॥ਅੰਤਰ ਬਾਹਿਰ ਏਕ ਪਛਾਣਿਆਂ ਜਿਨਾਂ ਤਿਨਾਂ
ਨੂੰ ਮਿਲੇਹੈਂ ਜੇਹੜੇ ਇਉਂ ਇਸ ਪ੍ਰਕਾਰ ਘਰ ਮੇ ਹੀ
ਮਹਿਲਕੋ ਸਿਆਣ ਲੈਂਦੇਹੈਂ ॥੮॥ ਊਰਮ ਪ੍ਰਿਥਵੀ ਤੇ
ਧੂਰਮ ਅਕਾਸ ਵਾ ਉਰਧ ਰਮ ਰਹਿਆਹੈ ਜਿਸ ਜੋਤੀ
ਦਾ ਉਜਾਲਾਹੈ ਸਾਰੇ ॥ ੧॥ ਰਹਿਣ ਰਹਿਣ ਕਹੰਦੇ ਹੈਂ
ਪਰ ਰਹੇ ਨਾ ਕੋਈ ਵਾ ਕਹਿਣੇ ਦੀ ਰਹਿਣੀ ਤੇ
ਰਹਿਨਾ ਕੋਈ ਰਾਮ ਨਾਮ ਸਬਦ ਗੁਰ ਦੇਵੇ ਤਾਂ ਪਤ
ਮਤੀ। ਪਤ ਵਾਲਾ ਹੁੰਦਾਹੈ ॥੧੨॥ ਲਾਜਕਰ ਜੋ ਮਰ
ਤੀਸੀ ਸੋ ਲਜਾ ਮਰਗਈ। ਘੁੰਘਟ ਮੁਲਾਹਜਾ ਜੋ ਹੈਸੀ

ਦਾਮਾਗੁਰਦਾਸੀ

ਸੋ ਖੋਲ ਚਲੀ ॥੧੩॥ ਨਾਮ ਰਤਨ ਜਪ ਸਾਰ ਸ੍ਰਿਸ
ਟਿ ਲਾਹਾਹੈ। ਲਾੜੀ ਨਿੰਦਾ ਚਾੜੀ ਉਸਤਤੀ ਮਜੂਰ
ਹੋਇ ਗਇਆ ਇਸਕਰ ਠਗਾਇ ਲਇਆ ਠਗਾਂ ਤੇ
ਆਪਣਾ ਆਪ ॥੧੪॥ ਜਿਸਦੇ ਆਬ ਹੈ ਮਾਇਆ ਵਾ
ਭਗਤੀ ਤਿਸ ਕੋ ਦੇਖਕਰ ਨਿਵੰਦੇ ਹੈਨ ਦੋਵੇਂ ਹਿੰਦੂ
ਮੁਸਲਮਾਨ ॥੧੫॥ ਧੈਰ ਧਾਂਵਦਾ ਨਹੀਂ। ਵਾ ਧੀਰਜ
ਵਾਨ। ਆਪ ਉਪਾਏ ਹੈਂ ਘਟ ਤੇ ਆਪ ਚਿਤੰਨਤਾ
ਥਾਪੀ। ਥਾਪੀ ਪਾਲਦਾ ਹੈ। ਜੋਗ ਦੀ ਜੁਗਤ ਦੇਣੇ
ਵਾਲਾ ਸੋਈ ਜਗ ਜੀਵਨ ਹੈ। ਵਾ ਜੋਗ ਮੇਂ ਜੁੜਿਆ
ਸੋਈ ਜਗ ਜੀਵਨ ਰੂਪ ਹੈ ॥੧੬॥ ਵਣਜ ਵਾਪਾਰਨੂੰ
ਵਣਜਦਾ ਹੈ। ਵਾਪਾਰੀ ਹੋਇਕੇ। ਸਰੀਰ ਵਿਚੋਂ ਕਾਮ
ਕਰੋਧ ਕੋ ਗਾਲੇ ਤਾਂ ਅੰਤਸ਼ਕਰਣ ਸੁਧ ਹੋਤਾ ਹੈ॥
੨੧॥ ਗਗਨ ਜੋ ਪ੍ਰਮਾਤਮਾ ਹੈ ਗੰਭੀਰ ਤਿਸਕਾ ਗਗ
ਨੰਤਰਿ ਕਿਆ ਹਿਰਦੇ ਮੈਂ ਹੋਯਾਹੈ ਵਾਸ ਗਇਆ ਜੋ
ਹੈ ਅਗਿਆਨ ਸੋ ਨਾ ਆਵੈ ਤੇ ਆਇਆ ਜੋ ਗਿਆਨ
ਸੋ ਨਾ ਜਾਇ। ਵਾ ਗਇਆ ਹੋਇਆ ਤਿਸ ਪ੍ਰਮਾਤਮਾ
ਮੈ ਨਾਂ ਆਵੈ ਆਇਆ ਨਹੀਂ ਜਾਂਦਾ। ਸਰੋਨੀ ਸੌਗੁਨੀ
ਵਾ ਸਹਿਤ ਗੁਣਾਕੇ ਜਦਗੁਰਮਤਿ ਸਾਰਹੈ ਨਾਮਵਾਲੀ
ਹੋਰ ਨਾਮ ਵਿਹੂਣੀ ਮਤਿ ਅਸਾਰਹੈ ॥੨੧॥ ਮੇਰੇ ਜਾਤਿ
ਕਿਆ ਜਨਮ ਅਸੰਖ ਹੈਂ ਅੰਤ ਨਹੀਂ ਸਤਿਗੁਰ ਦਾ
ਮਿਲਾਇਆ ਮੇਲਭਇਆ॥੨੨॥ਗੁਰਮੁਖ ਆਵੈ ਜਾਇ

ਨਿਸੰਗ। ਆਵਣ ਜਾਣ ਦੇ ਸੰਗ ਤੇ ਨਿਸੰਗ ਰਹਿਤ ਹੋਏ। ਗੁਰਮਖਿ ਨਾਦ ਬੇਦ ਬੀਚਾਰ। ਗੁਰਮੁਖ ਨਾਦ ਨਾਉਂ ਉਪਦੇਸਦਾ ਹੈ ਸੋ ਬੇਦਕਾ ਬੀਚਾਰ ਹੈ ਵਾ ਗੁਰ ਮੁਖ ਵੇਦ ਦੁਆਰਾ ਨਾਦ ਬ੍ਰਹਮਦਾ ਹੀ ਵਿਚਾਰਕਰਦੇ ਹੈਂ ਗੁਰਮੁਖ ਮਜਨ ਚਜ ਆਚਾਰੁ ਗੁਰਮੁਖਾਂ ਦੇ ਉਪ ਦੇਸਦਾ ਮੈ ਜੇਹੜਾ ਮਜਨਕਰਦਾਹੈ ਏਹ ਭਲਾ ਅਚਾਰ ਹੈ ॥ ੨੬ ॥ ਝੂਰਮਰੈ ਦੇਖੈ ਪਰਮਾਰਦ ਝੁਰਨਾ ਮਰ ਜਾਂਦਾ ਹੈ ਜੇਹੜਾ ਵੇਖਦਾਹੈ ਪਰੰਆਦਿ ਸਰਬਦਾ ਪਰਾ ਹੈ ਤੇ ਆਦਿ ਹੈ ਜਨਮ ਮੂਏ ਨਹੀ ਸੋ ਪੁਰਖਜੀਵਨ ਰੂਪ ਦੀ ਜਿਨਾਂ ਨੂੰ ਆਸਾ ਹੈ ਆਇਕੈ ਚਲੇ ਜਾਣਵਾਲੇ ਜ ਪਦਾਰਥ ਹੈਂ ਤਿਨਾਂ ਦੀ ਆਸਾ ਤੋਂ ਨਿਰਾਸ ਭਏ। ਜਿਸ ਝੋਰੇ ਕਰ ਝੁਰਦੇ ਸੇ ਤੇ ਝਖਦੇ ਸੇ ਸੋ ਤਿਨਾਂ ਦਾ ਮਾਟੀ ਸੰਗ ਰਲਜਾਂਦਾ ਹੈ ਕਾਲ ਨਹੀ ਚਾਪੈ ਹਰੀਕੇ ਗੁਣਾਂਕੋ ਜੋ ਗਾਂਵਦਾ ਹੈ॥੨੮॥ ਟੂਟੈ ਨੇਹਕਿ ਕਹੀਏ ਜੋ ਬੋਲਦੀ ਹੈ ਸਨਮੁਖ ਸਾਖੀ॥ ੨੯॥ ਠਹਿਕੁਮੁਈ ਕਿਆ ਲਗ ਮੂਈ ਔਗਨਾਂ ਸਾਥ ਪਛਤਾਂਵਦੀ ਹੈ ਅੰਤ ਕੋ ॥੩੦॥ ਫਾਟੇ ਚੀਰਸੀਗਾਰ ਚੀਰ ਸਰੀਰ ਤੇ ਸਿੰਗਾਰ ਇੰਦ੍ਰੇ ਸਭ ਫਾਟੇਹੈਂ ਬਹੁਤ ਵੇਰ ਬਿਨ ਡਰਤੋਂ ਬਿਨਠੀਡਾਰੁ ਕਿਆ ਡਾਰਾਂ ਦੀਆਂ ਡਾਰਾਂ ਵਾ ਡਾਲੀਆਂ ਵਿਖੇ ਜੋ ਲਗੇਹੈਂ ਘੁ ਲੀਏ ਕਿਆ ਛੁਟੀਏ॥੩੨॥ਤੂਟੀ ਤੰਤ ਪ੍ਰਾਨਾਂ ਰੂਪੀ ਰ ਬਾਬ ਸਰੀਰ ਪ੍ਰਾਣਾਂ ਕੇ ਵਿਜੋਗ ਕਰ ਵਾਜੈ ਨਹੀ ਵਿਛ

ੜਿਆਂ ਪ੍ਰਾਣਾਂਨੂੰ ਮੇਲਦੇਂਦਾਹੈ ਪ੍ਰਭੂਦੇ ਸੰਜੋਗ ਵਾ ਵਿਛ
ੜਿਆਂ ਜੀਵਾਂਨੂੰ ਮੇਲਦਾਹੈ ਪ੍ਰਾਣਾਂਦਾ ਸੰਜੋਗ ਕਰਕੇਵਾ
ਤੂਟੀਤੰਤ ਬ੍ਰਿਤੀ ਮਨਰੂਪੀ ਰਬਾਬਕੀ ਬ੍ਰਿਤੀਕੇ ਵਿਜੋਗ
ਵਾਜੇ ਨਹੀ॥ ੩੩॥ ਤਰਵਰ ਵਿਰੋਂ ਕਾਇਆ ਰੂਪੀ
ਤਰੋਵਰ ਹੈ ਮਨ ਜੀਵ ਪੰਖੀ ਪੰਚ ਪ੍ਰਾਣ ਏਹ ਪੰਖ ਹੈਂ
ਤਤ ਕੋ ਜੇਹੜੇ ਚੁਗਦੇ ਹੈਂ ਮਿਲ ਕਰ ਸ਼ੁਦ੍ਰਸਹੀ ਹੋਇ
ਜਾਂਦੇ ਹੈਂ ਤਿਨਾਂ ਕੋ ਫਾਸ ਨਹੀ ਰੰਚਕਮਾਤ੍ਰ ਉਡਦੇ ਹੈਂ
ਬੇਗਲ ਸ਼ੀਘਰ ਬੇ ਦੂਸਰੀ ਗਲਾਂ ਮੈ ਤਕਦੇ ਹੈਂ ਚੋਗ
ਘਣੀ ਪੰਖ ਪ੍ਰਾਣ ਤੁਟੇ ਤਾਂ ਫਾਹੀ ਪੜੀ ਵਾ ਕਾਇਆਂ
ਬਿਰਖ ਹੈ ਤੇ ਮਨ ਕਿਆ ਜੀਵ ਪੰਖੀਹੈ ਇਸੀ ਤਰਵਰ
ਕੇ ਵਿਖੇ ਅਉਰ ਪੰਖੀ ਹੈ ਪੰਚ ਕਿਆ ਸ੍ਰੇਸਟ ਜੋ ਪ੍ਰਮਾ
ਤਮਾਂ ਤਤ ਸੋ ਜੀਵ ਚੁਗਦਾ ਹੈ ਵਿਛਿਆਂ ਨੂੰ ਮਿਲ ਏਕ
ਸੇ ਮਿਲਕੇ ਕਿਆ ਤਿਸ ਪ੍ਰਮਾਤਮਾਂਕੀ ਸਤਾ ਸਫੁਰਤੀ
ਪਾਇਕੇ ਤਿਨ ਕਉ ਤਿਸ ਪ੍ਰਮਾਤਮਾ ਕਉ ਫਾਸ ਨਹੀ
ਰੰਚਕ ਮਾਤਰ ਭੀ ਉਡਦਾ ਹੈ ਸਰੀਰ ਸੁਰਗਾਦਿਕਾਂਕੋ
ਤਿਆਗ ਕਰਕੇ ਸ਼ੀਘਰ ਤੇ ਸ਼ੀਘਰਤਾ ਕਰਦਾਹੈ ਚੋਗ
ਘਣੀ ਸੁਰਗਾਦਿਕਾਂ ਕੇ ਭੋਗ ਜਿਨਾਂ ਕਰਮਾਂ ਕਰਕੇ ਸੁ
ਰਗਾਦਿਕਾਂ ਕੋ ਗਇਆ ਹੈ ਸੋ ਪੰਖਹੈਂ ਤੂਟੇਕਿਆ ਜਿਸ
ਕਾਲ ਮੈ ਭੋਗ ਲਏ ਪੁੰਨ ਤਾਂ ਫੇਰ ਜਮਕੀ ਫਾਹੀ ਪੜੀ
॥ ੩੪॥ ਥਾਨ ਮਾਨ ਥਾਨ ਵਾਲਾ ਸਰ ਏਕਹੀਹੈ। ਵਾ
ਥਾਨ ਮਾਨ ਕਹੀਏ ਮਨਨ ਕਰਨੇ ਜੋਗ ਸਰ ਏਕ

ਹੀ ਹੈ ਕਾਜ ਨ ਫੀਟੈ ਨਹੀ ਵਿਗੜਦਾ ਕੋਈ ॥੩੯॥ ਫਿਰ ਪਛਤਾਉਂਦਾ ਹੈ ਅਬ ਕਿਆ ਹੂਆ ਹੈ ਵਾ ਫਿਰ ਪਛਤਾਨਾ ਅਬ ਇਹਨੂੰ ਕਿਆ ਹੂਆ ਹੈ ॥੪੦॥ ਬੀਰਾ ਬੀਰਾ ਕਰ ਬੀਰ ਜੋ ਪਦਾਰਥ ਹੈ ਤਿਨਾਂ ਕੋ ਜਿਦ ਵਾ ਬੁਧੀ ਬੀਰਾ ਬੀਰਾ ਕਰ ਰਹੀ ਬਾਬਲ ਘਰ ਸੰਸਾਰ । ਵਾ ਅਗਿਆਨ ਬੇਟੜੀ ਜੀਵ ਸੇ ਬਾਲੀ ਦਾ ਬਾਲੇ ਪ ਦਾਰਥਾਂ ਨਾਲ ਨੇਹ ਲਗ ਰਹਿਆ ਹੈ ॥੪੨॥ ਬਿਨਾਂ ਸਤਿਗੁਰਾਂ ਥੋਂ ਸਬਦ ਨਹੀ ਪ੍ਰਾਪਤਿ ਹੋਂਦਾ ਤੇ ਸਬਦ ਬੀਚਾਰ ਬਿਨਾਂ ਗੁਣ ਨ ਜਾਪਣੀ ॥੪੫॥ ਲਸਕਰੀਆ ਗੋਇਲ ॥ ੪੬ ॥ ਇਕ ਮਨ ਏਕੈ ਭਾਇ । ਇਕਾਗ੍ਰ ਮਨ ਤੇ ਇਕ ਮੈ ਭਾਉ ਪ੍ਰੇਮ ਕਰ। ਊਤਮ ਹੋਵਾਂ ਤਾਂ ਪ੍ਰਭ ਮਿਲੈ ਸਚੀ ਪਟੀ ਸਰਧਾ ਸਚਦੇ ਮਨਨ ਕਰਨ ਵਾਲਾ ਮਨ ॥

ਰਾਮਕਲੀ ॥ ਸਿਧ ਗੋਸਟ ॥ ਸਿਧ ਸਭਾ ਕਰ ਆਸਣ ਬੈਠੇ ਸੰਤ ਸਭਾ ਜੈਕਾਰੋ । ਤਬ ਸਿਧਾਂ ਨੇ ਕਹਿਆ ਤੁਮ ਅਧਿਕਾਰ ਪੂਰਬਕ ਭਿੰਨ ਭਿੰਨ ਨਮਸ ਕਾਰ ਕਿਉਂ ਨਾ ਕਰੀ। ਇਸ ਵਾਸਤੇ ਨਹੀਂ ਕਰੀ ਜੋ (ਸੁ ਆਸਾਂ) ਦਾ ਵਿਸਾਹੁ ਨਹੀਂ ਦੂਸਰਾ ਸਭ ਕੋ ਇਕ ਰੂਪ ਜਾਨ ਕਰ ਭਿੰਨ ਭਿੰਨ ਨਾ ਕਰੀ ਸਾਚ ਕਹਣ ਵਾਲੇ ਹਾਂ ਤੇ ਅਰਦਾਸੀਆ ਹਮਾਰਾ ਨਾਉਂ ਹੈ ਏਹ ਸੰਤਜਨਾ ਕਾ ਜੇਹ ੜਾ ਮਾਰਗ ਹੈ ਸੋਈ ਹਮਾਰਾ ਮਾਰਗ ਹੈ । ਤੇ ਸੰਤਜਨਾਂ

ਕੇ ਜੋ ਬਲਿਹਾਰ ਜਾਣਾਹੈ ਏਹੀ ਸੁਆਉਹੈ ॥ ਘਟਿਮੈ ਬੈਸ ਜੋ ਇਸਥਿਤ ਹੋ ਰਹਿਆ ਹੈ ਨਿਰੰਤਰ ਇਕ ਰਸ ਤਿਸ ਵਿਖੇ ਹੀ ਰਹਿਨੇ ਹਾਂ ਕਿਆ ਚਲਦੇ ਹਾਂ ਸਤਿ ਗੁਰਾਂ ਦੇ ਭਾਇ ਅਨੁਸਾਰ ਏਹੁ ਹਮਾਰਾ ਰਾਹੁਹੈ। ਸਹਜੇ ਆਏ ਹੁਕਮ ਸਿਧਾਏ ਏਹੋ ਆਵਨ ਜਾਣਾ ਹੈ ਸਾਡਾ । ਆਸਣ ਕਰਕੇ ਜੋ ਬੈਸਣਾ ਕਰਿਆਹੈ ਥਿਰ ਨਾਰਾਇਣ ਵਿਖੇ ਪਹਿਲੇ ਪ੍ਰਸ਼ਨ ਕਾ ਉੱਤਰਹੈ ਐਸੀ ਗੁਰਾਂਦੀ ਮਤਿ ਕਰਕੇ ਸਭ ਸਾਧਨ ਪਾਏ ॥ ੪ ॥ ਤੁਝ ਬੈਸਣ ਕਿਆ ਉੱਤ੍ਰ ਦੇਵੀਐ ॥੫॥ ਜੈਸੇ ਮੁਰਗਾਈ ਨਿਸ਼ਾਨੀ ਹੁੰਦੀਹੈ ਐਸੇ ਨਿਰਲੇਪ ਰਹੇ। ਵਾ ਨੈ ਦੇਸਨੂੰ ਜੈਸੇ ਮੁਖ ਜਾਂਦੀਆਂ ਹੈਂ। ਐਸੇ ਪਰਮੇਸਰ ਕੇ ਸਨਮੁਖ ਹੋਵੇ ਗੁਰਾਂ ਕੇ ਸਬਦ ਵਿਖੇ ਸੁਰਤ ਲਗਾਇ ਕੇ ਨਾਮ ਵਖਾਣੇ ਤਾਂ ਭਵ ਸਾਗਰ ਤਰੀਐ ॥੮॥ਸਚਾ ਉਪਦੇਸ਼ ਦੇਵੇ ਵੀਚਾਰ ਕੇ ਇਹੁ ਮਨ ਚਲਤੋ ਸਚੁ ਘਰ ਵੈਸੇ ਕਿਉਂ ਨਾਨਕ ਨਾਮ ਅਧਾਰੋ। ਇਉ ਇਸ ਪ੍ਰਕਾਰ ਸਚੁ ਘਰ ਬੈਸੇ। ਆਪੇ ਮੇਲ ਮਿਲਾਏ ਕਰਤਾ ਕਿਉਂ ਝੂਠ ਤਿਆਗੇ ਸਾਚ ਮੈ ਪਿਆਰ ਲਗੇ ਤਾਂ ਇਉਂ ਮਿਲਾਏ ॥੮। ਨਾਮਟੇਕ ਬਿਨ ਮਨ ਨ ਟਿਕਈ ਤ੍ਰਿਸ਼ਨਾ ਭੂਖ ਨ ਜਾਈਵਾ ਨਾਮ ਨਾਮ ਟੇਕ ਬਿਨਮਨ ਨਾ ਟਿਕਾਵੈ ਤੇ ਭੂਖ ਨ ਜਾਵੈ ਨਾਮ ਦੀ ਲਗੀ ਰਹੇ॥੯॥ਖਟ ਦਰਸਨ ਮੈ ਇਕਜੇ ਹਮਾਰਾ ਦਰਸਨਹੈ ਤਿਸਕੋ ਬਾਹਰ ਪੰਥ॥੧੧॥ਤਿਸ ਅੰਤਰ ਏ

ਕ ਸਰੇਵਹੁ ਆਈ ਪੰਥ ਏਹ ਹੈ॥੧੦॥ਅੰਤਰ ਜੋ ਸਬਦ ਨਿਰੰਤਰ ਜਾਣਿਆ ਹੈ ਏਹ ਦਰਸਨ ਭੇਖ ਧਾਰ ਕਰ ਹੋਏ ਹਾਂ ਜੋਗੀਓਂ ਕੇ ਇੰਦ੍ਰ। ਹਉਮੈ ਦੂਰ ਕਰੀ ਨਿਮ੍ਰਤਾ ਧਾਰਨ ਕਰੀ ਮਮਤਾ ਦੂਰ ਕਰੀ ਸਮਤਾ ਧਾਰੀ ਏਹ ਮੁੰਦਰਾ ਹੈ ਕਾਮ ਕ੍ਰੋਧ ਅਹੰਕਾਰ ਨਿਵਾਰੇ ਹੈਂ ਗੁਰਾਂ ਕੇ ਸਬਦ ਕਰਕੇ ਦੂਸਟੁ ਸਮਝ ਪਰੀ ਏਹ ਆਈ ਪੰਥ ਹੈ ਜੇਹੜਾ ਭਰਪੂਰ ਜਾਣਿਆ ਏਹ ਖਿੰਥਾ ਹੈ। ਇਕ ਹਰੀ ਤਾਰਨੇ ਵਾਲਾ ਏਹ ਝੋਲੀ॥੧੧॥ਊਧੇ ਕਮਲ ਸੀਧਾ ਕਰਿਆ ਹੈ ਏਹ ਖਪਰ ਹੈ ਪੰਚ ਭੂਤਾਂ ਕਾ ਗੁਣ ਧਾਰਣਾ ਏਹ ਟੋਪੀ ਕਾਇਆਂ ਕੋ ਕੜਨਾ ਏਹ ਕੜਾਸਣ ਹੈ। ਤੇ ਮਨ ਨੂੰ ਜੇਹੜਾ ਜੋੜਨਾ ਏਹ ਜਗੋਟਾ ਹੈ ਸਤ ਸੰਤੋਖ ਸੰਜਮ ਏਹ ਨਾਲ ਚੇਲੇ ਹੈਂ ॥ ੧੪ ॥ ਕਿਉਂ ਨਿਰਮਲ ਹੋਵੈ ਕਿਉਂ ਕਰ ਅੰਧਿਆਰਾ ਜਾਇ ॥ ੧੬ ॥ ਸੁੰਨ ਮੈ ਨਿਰੰਤਰ ਮਨ ਨੂੰ ਬੰਧ ਕਰ ਦੇਵੇ ॥੧੮॥ ਸੰਤਾਂ ਕੇ ਦਰਸਨ ਤਾਈਂ ਭੇਖ ਕੇ ਨਿਵਾਸੀ ਹੋਏ ਹਾਂ ॥ ੧੯ ॥ ਸਤਿਗੁਰਾਂ ਕੇ ਜਨਮੇ ਕਿਆ ਭੇਖ ਧਰਿਆ ਤਾਂ ਏਹ ਜਨਮ ਵਟਾਇਆ ਤੇ ਨਾਲੇ ਗਵਨ ਜੋ ਭਰਮਣਾ ਹੈ ਏਹੁ ਮਿਟਾਇਆ ਵਾ ਸਤਿਗੁਰਾਂ ਕੇ ਸਮੀਪ ਜਦ ਆਏ ਤਾਂ ਜਨਮ ਅਰੁ ਗਵਣ ਮਿਟਾਇਆ ਕਥਨ ਕਰੀਦਾ ਹੈ ॥੨੦॥ ਕਿਆ ਆਦ ਮੈ ਅਸਚਰਜ ਰੂਪ ਹੈ ਪੂਰੇ ਗੁਰ ਤੇ ਸਾਚ ਕਮਾਵੈ ਇਸ ਮਤੀ ਕਰਕੇ ਗਤਿ ਪ੍ਰਾਪਤੀ ਸਬਦ ਬ੍ਰਹਮ ਕੀ

ਪਾਈਦੀ ਹੈ ॥ ੨੩ ॥ ਆਦਿਕਾ ਬਿਸਮਾਦ ਅਚਰਜ ਰੂਪ ਪ੍ਰਮਾਤਮਾ ਹੀ ਸੀ ਗੁਰਾਂ ਦੁਆਰੇ ਜੋ ਅਕਲ ਪਤਿ ਹੋਣਾ ਇਹ ਗਿਆਨ ਮੁੰਦਰਾਂ ਬੀਚਾਰੀਅਲੇ। ਦੂਜੀ ਕਾਰ ਕਦੇ ਨਾ ਕਰਣੀ ਚਾਹੀਏ ਇਸਕਰ ਸਹਿਜ ਸੰ-ਤੋਖਕਾ ਆਸਣ ਜਾਣੇ ਸੇਵੇ ਸਿਖ ਜੋ ਗੁਰੂਕਾ ਸਬਦ ਸੋ ਬੈਰੀਆਂਕੇ ਛੇਦਣੇਕਾ ਖੋਜ ਲਹੈ। ਸੋਈ ਸਚ ਜੀਆਂ ਕੀ ਜੁਗਤ ਕੋ ਜਾਣੇ ਵਾ ਸੋਈ ਜੀਉ ਸਚਕੇ ਸਾਥ ਜੁੜ ਨਾ ਜਾਣਦਾ ਹੈ ॥੨੫ ॥ ਅਵਿਗਤੋ ਵਿਸ਼ੇਸ਼ ਗਿਆਨ ਤੇ ਨਿਰਮਾਇਲ ਸੁਧਤਾ ਉਪਜਤੀ ਹੈ ਨਿਰਗੁਣ ਜੋ ਜੀਵ ਹੋਇ ਰਹਿਆ ਹੈ ਸੋ ਸਰਗੁਣ ਸਹਿਤ ਗੁਣਾਂ ਦੇ ਹੋਇ ਜਾਂਦਾਹੈ ਵਾ ਅਵਿਗਤੋ ਨਿਰਮਾਇਲ ਨਿਰਗੁਣ ਤੇਉਪਜਕਰ ਸਰਗੁਣ ਥੀਆ॥੨੭॥ਗੁਰਮੁਖਾਂ ਦੇ ਪਾਸ ਜੋ ਆਵੈ ਤਿਸਕੀ ਬਾਣੀ ਜੋ ਅਘੜ ਹੈ ਸੋ ਘੜ ਦੇਵੇ ਹੈ ॥੩੧॥ ਸਚ ਸੁਧੀ ਸੋਝੀ ਵਾ ਸਚਦੇ ਜਾਨਣੇ ਵਾਲੀ ਸੁਸਟੁਧੀ ਕਹੀਏ ਬੁਧੀ ਗੁਰਮੁਖਤਾਰੇ ਮਲਾਹਹੈ॥੩੧ ॥ ਗੁਰਮੁਖ ਰਤਨ ਵੈਰਾਗ ਕੋ ਲੈਕਰ ਲਿਵ ਲਾਵੈ ਗੁਰਮੁਖ ਅਲਖ ਲਖਾਉਂਦੇ ਹੈਂ ਜਿਸਨੂੰ ਚਾਹੈ ਤਿਸਨੂੰ ਅਲਖ ਲਖਾਵੈ ॥੩੮ ॥ ਬਿਨਗੁਰ ਬਿਸੀਅਰ ਕਾਲ ਡਸਦਾ ਹੈ ਤੇ ਮ੍ਰਿਤ ਕੀ ਵਾਟ ਦੇਂਦਾ ਹੈ ਵਾ ਅਹੰਕਾਰ ਰੂਪੀ ਸਰਪ ਡਸਦਾਹੈ ਤੇ ਮਰ ਵਾਟ ਕਹੀਏ ਅਧਵਿ-ਰਾਲੇ ਹੀ ਮਰਜਾਂਦਾ ਹੈ ॥੪੦॥ ਗੁਰਮੁਖਾਂ ਨੇ ਬਿਧਾਤੇ

ਕਾ ਨਾਮ ਸੇਤ ਬਾਂਧਿਓ ਲੰਕਾ ਲੂਟੀ ਦੇਹ ਕਾਬੂ ਕਰੀਹੈ ਦੈਤ ਸੰਤਾਪੇ ਕਾਮ ਕ੍ਰੋਧਾਦਿਕ ਰਾਮ ਚੰਦਕੇ ਨਾਮਕਰਿ ਮਾਰਿਓਹੈ ਅਹਿ ਕਹੀਏ ਹੰਕਾਰ ਰੂਪੀ ਰਾਵਨ ਗੁਰ-ਮੁਖਿ ਰੂਪ ਹੈ ਬਭੀਖਣ ਕੀ ਨਿਆਈਂ ਤਿਨਾਂਕੇ ਭੇਦ ਕੇ ਪਰਚਾਇਨ ਕਹੀਏ ਪ੍ਰਕਾਰ ਕੇ ਵਸਣੇ ਕਰ ਗੁਰ ਮੁਖ ਸਾਇਰ ਤੇ ਪਾਹਨ ਵਤ ਜੋ ਹੈਂ ਜੀਵ ਸੋ ਤਾਰੇ ਗੁਰਮੁਖਾਂ ਨੇ ਕਈ ਤੇਤੀਸ ਕਰੋੜ ਉਧਾਰੇ ॥ ੪੪ ॥

ਪਵਨ ਅਰੰਭ ਜੋ ਸੁਆਸ ਦਸਮ ਦੁਆਰ ਚੜ੍ਹਾਇਕਰ ਰੋਕਣੇ ਹੈਂ ਵਾ ਸੁਆਸ ਜੋ ਪ੍ਰਮੇਸਰ ਤਰਫ ਲਗਾਵਣੇ ਵਾ ਪਵਨ ਵਾਸਨਾਕੋ ਰੋਕਣਾ ਏਹ ਮਤਿ ਕਥੇਕੇ ਉਤ ਪਤਿ ਹੋਣੇਕਾ ਮੂਲ ਹੈ ਸਤਿਗੁਰਾਂਕੀ ਪ੍ਰਾਪਤੀ ਏਹ ਮਤ ਪ੍ਰਾਪਤ ਹੋਣੇ ਕਾ ਵੇਲਾ ਹੈ ਸਬਦ ਬ੍ਰਹਮ ਗੁਰੂ ਹੈ ਤੇ ਸੁਰਤ ਲਗਾਇਕੇ ਧੁਨ ਉਚਾਰਣ ਕਰਣਾ ਏਹਚੇਲਾ ਹੈ ਇਕ ਸਬਦ ਜੋ ਬ੍ਰਹਮ ਹੈ ਜਿਸਦੀ ਕਥਾ ਵਿਚਾਰੀ ਗੁਰਦੁਆਰੇ ਤੇ ਹਉਮੈਂ ਅਗਨਿ ਨਿਵਾਰੀ ਇਸ ਪ੍ਰ-ਕਾਰ ਸਬਦ ਭਵਜਲ ਲੰਘਾਵਣ ਹਾਰਾ ਹੈ ॥ ੪੫ ॥

ਪ੍ਰਸ਼ਨ--ਮੈਣਕੇ ਦੰਤਾਂ ਕਿਓਂ ਖਾਈਐ ਸਾਰੁ ॥ ੪੬ ॥

ਉੱਤ੍ਰ--ਜਗ ਕਰੜਾ ਹੈ ਮਨਮੁਖਿ ਲਗਕਰ ਗਵਾਰ ਹੋਇ ਰਹਿਆ ਹੈ ਗੁਰਕਾਸਬਦ ਕਮਾਈਐ ਤਾਂ ਖਾਈ ਐ ਸਾਰ ਜੋ ਸੰਸਾਰ ਹੈ। ਜਿਤ ਗਰਬ ਜਾਇ ਸੋਕਵਨ ਅਹਾਰ ॥ ਉੱਤ੍ਰ ॥ ੪੭ ॥ ਸਚੁ ਭੈ ਰਾਤਾ ਤੇ ਸਬਦ ਕੋ

ਵੀਚਾਰੇ ਇਕੋ ਜਾਣਿਆਹੈ ਸੋ ਗਰਬ ਕੋ ਨਿਵਾਰੇ। ਹਿ
ਵੈਕੇ ਘਰ ਅੰਦਰ ਕੈਸੇ ਇਸਥਿਤ ਹੋਵੇ। ਸਚ ਸਬਦ
ਹੀਏ ਅੰਤਰ ਵਸੈ ਮਨ ਤਨ ਸੀਤਲ ਹੁੰਦਾਹੈ। ਤੇਰੰਗਾਂ
ਵਿਖੇ ਰੰਗਿਆ ਜਾਂਦਾ ਹੈ। ਇਸ ਪ੍ਰਕਾਰ ਹਿਵੈ ਘਰ
ਜੋ ਪ੍ਰਮਾਤਮਾਂ ਹੈ ਤਿਸਮੈਂ ਇਸਥਿਤ ਹੁੰਦਾਹੈ। ਅਗਨਿ
ਕਾ ਪਿਰਾਹਨ ਜੋ ਚੋਲਾ ਸੋ ਕੈਸੇ ਦੂਰ ਹੋਵੈ ਨਦਰੀਕੀ
ਨਦਰਿ ਕਰਕੇ ਹੇ ਪਿਆਰੇ ਕਾਮ ਕ੍ਰੋਧ ਜੋ ਬਿਖ ਰੂਪ
ਅਗਨ ਹੈ ਇਨਕੋ ਨਿਵਾਰੇ। ਕਵਨ ਗੁਫਾਹੈ ਜਿਸਮੈ
ਅਵਾਹਿਨ ਕਿਆ ਇਸਥਿਤ ਰਹੈ॥੪੬॥ਹਉਹਉ ਮੈਮੈ
ਵਿਚਹੁ ਖੋਵੈ। ਤੇ ਦੂਜਾ ਭੇਦ ਮੇਟਕਰ ਇਕ ਰੂਪ ਹੀ
ਹੋਵੇ। ਇਸ ਏਕਤਾ ਰੂਪੀ ਗੁਫਾਮੈ ਇਸਥਿਤ ਰਹਿੰਦਾ
ਹੈ ਇਤ ਉਤ ਅੰਤਰਿ ਬਾਹਰਿ ਕਿਸ ਕਉ ਸਮਾਇਆ
ਜਾਣੈ। ਅੰਤਰਿ ਬਾਹਿਰ ਏਕੋ ਜਾਣੇ। ਕਵਨ ਧਿਆਨ
ਕਰ ਮਨਮੈਂ ਸਮਾਵੈ। ਸਤਿਗੁਰਾਂਕੇ ਭਾਣੇ ਕਰੈ ਧਿਆ
ਨ ਤਾਂ ਤ੍ਰਿਸ਼ਨਾ ਅਗਨਿ ਨਿਵਾਰੇ। ਤਾਂ ਇਸ ਪ੍ਰਕਾਰ
ਮਨ ਮਨਹਿ ਸਮਾਵੈ ॥ ੪੮ ॥ ਸੋ ਕਵਨ ਦੁਆਰਾ ਹੈ
ਜਿਸ ਕਰਕੇ ਚੰਦ੍ਰਮਾ ਜੋ ਹਿਵੈ ਘਰ ਹੈ ਹਿਰਦੇ ਮੈ
ਛਾਇਆ ਜਾਵੈ ॥ ੪੯ ॥ ਗੁਰ ਕਾ ਸਬਦ ਜੋ ਹੈ
ਸਚ ਚੰਦ੍ਰਮਾਂ ਅਪਾਰ ਜੋਤ ਹੈ ਜਿਸ ਕੀ ਸੋ ਗੁਰਾਂ
ਦੁਆਰੇ ਪ੍ਰਾਪਤਿ ਹੋਂਦਾ ਹੈ ਤਿਸ ਕੇ ਭਾਖਤ ਉਗਾ
ਰਣੇ ਕਰਕੇ ਸਸਿ ਘਰ ਜੋ ਰਾਤ੍ਰ ਸੋ ਕਉਣ ਅਵਿਦਿ

ਆ ਹੈ ਤਿਸਮੈਂ ਧਿਆਨ ਰੂਪੀ ਸੂਰਜ ਵਰਤਦਾ ਹੈ
ਤਾਂ ਮਿਟ ਜਾਂਦਾਹੈ ਅੰਧਿਆਰਾ ਵਾ ਗੁਰਾਂਕੇ ਸਬਦ ਉਚਾ
ਰਣੇ ਕਰਕੇ ਵੈਰਾਗਰੂਪੀ ਜੋ ਸਸਿਹੈ ਅਪਾਰ ਜੋਤ ਜਿ
ਸਕੀ ਸੋ ਰਿਦੇਮੈ ਪ੍ਰਾਪਤਿ ਹੋਂਦਾਹੈ ਤਿਸ ਵੈਰਾਗਵਾਲਾ
ਘਰ ਰਿਦੇਮੈ ਗਿਆਨ ਰੂਪੀ ਸੂਰਜ ਵਸਦਾ ਹੈ ਤਾਂ
ਮਿਟਦਾ ਹੈ ਅਗਿਆਨ ਰੂਪੀ ਅੰਧੇਰਾ ਵਾ ਸਤੋ ਗੁਣ
ਰੂਪੀ ਜੋ ਸਸਿ ਅਪਾਰ ਹੈ ਜੋਤ ਜਿਸਕੀ ਸੋ ਗੁਰਾਂ ਕੇ
ਸਬਦ ਉਚਾਰਣ ਕਰਕੇ ਰਿਦੇਮੈ ਇਸਥਿਤ ਹੋਂਦਾ ਹੈ
ਸੋ ਕਵਨ ਦੁਆਰਾਹੈ ਜਿਸ ਕਰਕੇ ਸੂਰਜ ਤਪਾਇਆ
ਤਪੈ ਸਸਿ ਘਰ ਰਿਦਾ ਤਿਸਮੈਂ ਸਤੋਗੁਣ ਕਰਕੈ
ਗਿਆਨ ਰੂਪੀ ਸੂਰਜ ਵਸੈ ਤਾਂ ਮਿਟੈ ਅੰਧਿਆਰਾ
ਕਵਨ ਮੁਖ ਕਾਲ ਜੋਹਨੇ ਤੇ ਨਿਤ ਰਹੈ ਸੁਖ ਦੁਖ ਸਮ
ਕਰਨਾ ਤੇ ਨਾਮਦਾ ਅਧਾਰ ਕਰਨਾ ਇਸ ਪ੍ਰਕਾਰ ਕਾ
ਲ ਜੋਹਣੇ ਤੇ ਰਹਿੰਦਾ ਹੈ ਕਵਨ ਸੀ ਬੁਧੀ ਹੈ ਗੁਰਮੁ
ਖ ਪਤਿ ਰਹੈ ਆਪੇ ਪਾਰ ਉਤਾਰਣ ਵਾਲਾ ਹੈ ਇਸ
ਨਿਸਚੇ ਵਾਲੀ ਜੋ ਬੁਧੀ ਹੈ ਤਿਸਕਰ ਗੁਰਮੁਖਾਂ ਕੀ
ਪਤਿ ਰਹਿੰਦੀ ਹੈ ਕਵਨ ਜੋਧ ਹੈ ਜੋ ਕਾਲ ਸੰਘਾਰੇ
ਗੁਰ ਪਰਚੈ ਕਰ ਮਨ ਸਾਚਮੈ ਸਮਾਇ। ਪ੍ਰਣਵਤ
ਨਾਨਕ ਕਾਲ ਨਾ ਖਾਇ॥ ੫੦॥ ਜਿਸਕੀ ਸਤਾਕਰ
ਪਵਨ ਬੋਲਦਾਹੈ ਗਗਨ ਗਰਜਦਾ ਹੈ ਵਾ ਪਵਨਅਰ
ਗਗਨ ਆਦਿਕ ਤਤੋਂ ਕਰ ਰਚਤ ਜੋ ਸਰੀਰ ਜਿਸਦਾ

ਬੋਲ ਗਰਜੇ ਕਿਆ ਬੋਲਾਇਆ ਬੋਲਦਾ ਹੈ ਤਿਸਨਿਸ
ਚਲਕੇ ਸਾਥ ਮਿਲਣਾ ਹੁੰਦਾਹੈ ਸਹਿਹੀ ਵਾ ਪਵਨਕਹੀ
ਏ ਸੁਆਸੋਂ ਕਰ ਨਾਮ ਬੋਲੇ।ਗਗਨ ਜੋ ਚੇਤਨ ਗਰਜੇ
ਕਹੀਏ ਪ੍ਰਗਟ ਹੋਇ ਰਹਿਆ ਹੈ ਜੋ ਨਿਸਚਲ ਰੂਪ
ਤਿਸਕੇ ਸਾਥ ਮਿਲਣਾ ਹੋਂਦਾ ਹੈ ਸਹਿਜੇ॥੫੧॥ਬਾਹ
ਰ ਜਾਗ੍ਰਤ ਅੰਤਰ ਸੁਪਨੇ ਤੇ ਤੀਸਰਾ ਭਵਨ ਸੁਖਪਤੀ
ਇਨਾਂਮੇਂ ਸੁੰਨ ਹੈ॥ ੫੨ ॥ ਅਨਹਤ ਸੁੰਨਕੀ ਪ੍ਰਾਪਤੀ
ਕਹਾਂਸੇ ਹੁੰਦੀ ਹੈ॥੫੩॥ਨਉਸਰ ਸੁਭਰ ਨਉ ਦੁਆਰੇ
ਰੋਕੇ ਹੈਂ ਤੇ ਦਸਵੇ ਦੁਆਰ ਮੈਂ ਪ੍ਰਾਨ ਪੂਰੇ ਹੈਂ। ਤਹ
ਤਿਸ ਨੂੰ ਅਨਹਤ ਸੁੰਨ ਦੇ ਵਾਜੇ ਆਵਹਿ ਤੂਰੇ। ਵਾ
ਨਉਂ ਦੁਆਰੇ ਵਿਸ਼ਿਆਂ ਵਲੋਂ ਰੋਕੇਹੈਂ ਤੇ ਦਸਵੇਂਪ੍ਰਮਾ
ਤਮਾਂਮੇਂ ਸੁਆਸਾਂਕੀ ਬ੍ਰਿਤੀਕੋ ਪੂਰੇ। ਤਿਸਨੂੰ ਅਨਹਤ
ਜੋ ਹੈ ਸੋ ਵਜ ਆਂਵਦਾ ਹੈ ਤੂਰੇ ਕਹੀਏ ਸ਼ੀਘ੍ਰ॥੫੪॥
ਕਬੁਧਿ ਰਵਾਵੈ ਸੋ ਕਿਤ ਕੇਹੜਾ ਠਾਉਂਹੈ॥੫੫॥ ਕਬੁਧ
ਮਿਟੇ ਗੁਰਸੁਬਦ ਵੀਚਾਰ। ਤਤ ਨ ਬੂਝੈ ਚੋਟਾ ਖਾਇ
ਕਿਉਂ ਬੂਝੈ ਸਤਿਗੁਰ ਭੇਟੇ ਮੋਖ ਦੁਆਰਾ ਤਾਂ ਨਹੀਂ
ਚੋਟਾਂ ਖਾਂਦਾ ਜਮ ਦਰ ਬਾਧੇ ਕੋਇ ਨ ਰਾਖੈ। ਤਤ ਨ
ਚੀਨੈ ਮਨਮੁਖ ਜਲਜਾਇ। ਦੁਰਮਤਿ ਵਿਛੁੜ ਚੋਟਾ
ਖਾਇ। ਮਾਨੈ ਹੁਕਮ ਸਭੈ ਗੁਣ ਗਿਆਨ। ਨਾਨਕ
ਦਰਗਹ ਪਾਵੈਮਾਨ। ਬਿਨ ਸਬਦੈ ਨਾਹੀਂਪਤਿ ਸਾਖੈ
। ਸਾਚ ਵਖਰ ਧਨ ਪਲੈ ਹੋਇ। ਆਪ ਤਰੈ ਤਾਰੇ ਭੀ

ਸੋਇ । ਮਨਮੁਖ ਗੁਵਾਰ ਬੂਝਦਾ ਨਹੀਂ ਕਿਉਂ ਕਰਕੈ
ਬੂਝੈ ਪਾਵੈ ਪਾਰ । ਸਹਜ ਰਤਾ ਬੂਝੈ ਪ੍ਰਤਿ ਹੋਇ ।
ਤਾਂਕੀ ਕੀਮਤਿ ਕਰੈ ਨ ਕੋਇ । ਜਹਿ ਦੇਖਦਾ ਹੈ ਤੇ
ਤਹਾਂ ਸਮਾਇ ਰਹਿਆ ਹੈ ਸਚੁ ਭਾਇਕਰ ਪਾਰ ਪਰੈ॥
੫੮॥ ਸੁ ਸਬਦਕਾ ਕਹਾ ਵਾਸੁ ਕਥੀਅਲੇ ॥੫੯॥ ਸੁ
ਅਲਖੰ ਸਬਦ ਕੋ ਨਿਰੰਤਰ ਵਾਸਾਕਰੌਂ ਵਾ ਜਹਿਦੇਖਾਂ
ਤਹਿ ਸੋਈ । ਤੁਸਤੁ ਅੰਗਲਵਾਈ ਕਹੀਏ ਤਿਸਕਹੁ
ਕਵਨ ਅਧਾਰੋ ਵਾ ਪਵਨ ਕਾ ਵਾਸਾ ਸੁੰਨ ਨਿਵਾਸਾ
ਸੁੰਨ ਘਰੇਮੈਂ ਹੈ ਅਕਲ ਹੈ ਤੇ ਕਲਾਕੋ ਧਾਰ ਰਹਿਆ
ਹੈ ਬੋਲੈ ਖੇਲੈ ਅਸਥਿਰ ਹੋਵੈ ਕਿਉਂ ਨਦਰ ਕਰੇ ਸਬ
ਦ ਘਟ ਮਹਿ ਵਸੈ ਵਿਚਹੁ ਭਰਮ ਗਵਾਇ । ਤਨ ਮਨ
ਨਿਰਮਲ ਨਿਰਮਲ ਬਾਣੀ ਨਾਮੋਂ ਮੰਨਿ ਵਸਾਇ।ਜਿਸ
ਕਰਕੇ ਤਰੀਐ ਭੁਵਜਲ ਸੰਸਾਰੋ । ਗੁਰਾਂਕੇ ਸਬਦ
ਕਰ ਇਤ ਉਤ ਏਕੋ ਜਾਣੈ ਤਾਂ ਭਵਸਾਗਰ ਤਰੀਐ
ਕਿਉਂਕਰ ਅਲਖ ਆਪਣੇ ਆਪਕੋ ਲਖਾਏ ਗੁਰਾਂਦੁ-
ਆਰੇ ਕਾਮ ਤਤਕਾ ਬਿਰੋਲਣਾ ਕਰੇ ਤਾਂ ਚੀਨੈਅਲਖ
ਅਪਾਰੋ । ਸੁਣ ਸਆਮੀ ਸਚ ਪਣਵੈ ਕਹੁ ਕਿਸ ਪ੍ਰਕਾ
ਰ ਅਪਣੇ ਮਨ ਨੂੰ ਸਮਝਾਏ । ਤ੍ਰੈਗੁਣ ਮੇਟੇ ਸਬਦ
ਵਸਾਏ ਤਾਂ ਮਨ ਚੂਕੇ ਅਹੰਕਾਰੋ ।ਗੁਰਾਂਦੁਆਰੇ ਸਬਦ
ਮੈਂ ਇਸ ਪ੍ਰਕਾਰ ਲਿਵ ਲਾਏ ਨਦਰ ਕਰਕੈ ਆਪਣੇ
ਮੇਲ ਮੈਂ ਮਿਲਾਏ ਜਾਂ ਹਰਿਨਾਮ ਲਗੈ ਪਿਆਰੋ ਤਾਂ

ਅੰਤਰ ਬਾਹਰਿ ਏਕੋ ਜਾਣੈ ਇਉਂ ਨਦਰੀ ਮੇਲ ਮਿਲਾਏ ॥੬੧॥ ਸਿਧ ਕਹੀਏ ਮੈਂ ਖਕੀ ਕਵਨ ਕਮਾਈ ਹੈ ਨਾਲ ਹੀ ਉੱਤ੍ਰ ਹੈ ॥੬੪॥ ਇਹ ਮਨ ਮੈਗਲ ਕਹਾਂ ਬਸੀਅਲੇ ॥੬੫॥ ਇਹੁ ਮਨ ਨਿਹਚਲ ਹੋਇਕੇ ਹਿਰਦੇ ਬਸੀਅਲੇ ਕਹਾਂ ਬਸੈ ਇਹ ਪਵਨਾ ਨਾਭ ਘਰਮੈਂ ਪਵਨ ਆਸਨ ਕਰ ਬੈਸੇ ਕਹਾਂ ਬੈਸੇ ਸੋ ਸਬਦ ਅਉਧੂ ਸੋ ਸਬਦ ਨਿਰੰਤਰ ਹੀ ਨਿਜ ਘਰ ਸੰਸਾਰ ਮੈਂ ਆਛੇ ਕਹੀਏ ਹੈ ॥ ੬੬ ॥ ਤਾਂਕੋ ਉਤਰ ਦੇਵੇ ਜਿਸ ਕਰਕੈ ਚੂਕੈ ਮਨਕਾ ਭਵਨਾ ਨਦਰ ਕਰੇਤਾਂ ਸਤਿਗੁਰਕੋ ਮੇਲੇ ਤਾਂ ਨਿਜ ਵਾਸਾ ਇਹੁ ਮਨ ਪਾਇ । ਆਪੇ ਆਪਿ ਖਾਇ ਤਾਂ ਨਿਰਮਲ ਹੋਵੇ ਧਾਵਤਵਰਜ ਰਹਾਏ । ਕਿਉ ਮੂਲ ਪਛਾਣੇ । ਗੁਰਮੁਖ ਮੂਲ ਪਛਾਨ ਰਹੇ ਕਿਉਂ ਆਤਮਾਂ ਕੋ ਜਾਣੈ ਗੁਰਮੁਖ ਖੋਜ ਤਤ ਕੋ ਲਹੈ ਕਿਉਂ ਸਸਘਰ ਸੂਰ ਸਮਾਵੈ ॥ ੬੭ ॥ ਗੁਰਮੁਖ ਹਉਮੈਂ ਵਿਚਹੁ ਖੋਵੈ ਤਾਂ ਨਾਨਕ ਸਹਜ ਮੈਂ ਸਮਾਵੈ ਗਉਨ ਪ੍ਰਿਥਵੀ ਤੇ ਗਗਨ ਤੀਸਰਾ ਭਵਨ ਪਾਤਾਲ ਜਬਹਿ ਨ ਹੋਤਾ ਤਬ ਜੋਤੀ ਨਿਰੰਕਾਰ ਆਪ ਹੈਸੀ ॥

੧ ੳ ਰਾਮਕਲੀ ਵਾਰ ਮਃ ੩ ॥ ਜੋਦ ਤੇ ਵੀਰ ਦੋ ਭ੍ਰਾਤਾਸੇ ਤੇ ਪੂਰਬਾਣੀਕੇ ਪੁਤ੍ਰ ਹੈਂ ਪੂਰਬਾਣੀ ਕੀ ਧੁਨ ਪਰ ਗਾਵਣੀ ॥ ੧ ॥ ਹਉਮੈਂ ਸਹਿਸਾ ਏਹ ਜੋ

ਬੀਜ ਹੈ ਸੋ ਵਿਲਾਇ ਗਇਆ ਜਿਸ ਵਸਿਆ ਮਨਿ ਮਾਹਿ ਜਿਸਨੋ ਵੇਖਾਲੇ ਸੋ ਵੇਖੇ ਸੁਖੇ ਏਹ ਬਿਬੇਕ ਹੈ ਸੁਖਕੀ ਪ੍ਰਾਪਤੀ ਕਾ ਇਹੁ ਬੀਚਾਰੁ ਹੈ ॥ ੨ ॥ ਤੈਸਹਿ ਬਾਤ ਨ ਪੁਛੀਆ ਸਰਗੁਨ ਮੂਰਤੀ ਕਰ ਦਰਸਨ ਨਾ ਦੀਆ ਕਦੇ ਨ ਲਾਈ ਪਾਇ ਮਿਲਾਈ ਨਾ। ਆਪੇ ਪੀਸੈ ਧੂਈ ਜਲ ਆਦਿਕ ਸਾਧਨ ਕਰੈ ਆਪੇ ਘਸੈ ਦਮਨਾ ਦੀ ਸੂਖਮ ਸਾਧਨ ਜੋ ਹੈਂ ਆਪਹੀ ਕਰਨ ਕਰਾਵਨ ਵਾਲਾ ਹੈ ਤਾਂ ਆਪਹੀ ਮਿਲਾਇ ਲਏ ॥੩॥ ਗੁਰ ਜੋ ਪ੍ਰਸਾਦੀ ਹੈਂ ਹਰੀਕੇ ਪਿਆਵਣੇ ਵਾਲੇ ਤਿਨਾਂ ਦੁਆਰਾ ਉਰ ਅੰਤਰੁ ਧਾਰ ਰਖੀਐ ਜਾਂ ਕ੍ਰਿਪਾ ਕੀਤੀ ਕਰਤਾਰ ਤਾਂ ਗੁਰਮਿਲੈ ਤਿਨਾਂਦੁਆਰਾ ਘਰ ਬੈਠਿ ਸ਼ਹੁ ਪਾਇਆ ਜਿਨਾਂ ਨੂੰ ਨਾਮ ਕਰਮ ਪ੍ਰਾਪਤ ਹੋਇਆ ਓਹ ਸਹਿਜ ਮੈਂ ਮਿਲ ਰਹੇ ਵਾ ਸਹਿਜ ਗਿਆਨ ਵਾ ਸ਼ਾਂਤੀ ਮੈਂ ਜੋ ਮਿਲ ਰਹੇ ਏਸ ਕਰਮ ਕਰ ਪ੍ਰਾਪਤਿ ਹੁੰਦੀ ਹੈ ॥ ੭ ॥ ਜਿਉਂ ਹਰਿਗੁਣ ਤਾਸ ਕਰਾਇਆ ਭਾਵੈ ਤਿਵ ਸਭਕੋ ਕਰੈ ॥ ੯ ॥ ਗੁਰਾਂ ਨੇ ਜਿਥੇ ਕ੍ਰਿਪਾ ਪਾਈ ਹੈ ਤਿਥਹੁ ਹਉਮੈਂ ਜਾਈਐ ॥੧੦॥ ਜਿਸ ਗੁਰ ਭਾਵੈ ਸਿ ਬਚਨ ਮੰਨਲੈ ਅਰ ਜੋ ਦਸੇ ਸੋਈ ਕਰਮ ਕਰੇਨ। ਸਭ ਸ੍ਰੇਸ਼ਟ ਹੀ ਬਰਨ ਕਰਦੇ ਹੈਂ ਵਾ ਸਭ ਸ੍ਰੇਸ਼ਟ ਜੋ ਹੈ ਸਿ ਇਹੀ ਬਰਨ ਕਰਦੇ ਹੈਨ। ਤਿਨਾ ਵਾਤ ਮੁਖਕਰ ਪੀਤੀ ਕਹੀਏ ਸਿਫਤੀ ਕੀ ਵਾ ਮੁਖਕਰ ਗੁਣਾਂ ਕੀ ਬਾਣੀ

ਪੀਤੀ ਸਚਾ ਸਿਫਤ ਸਨਾਈ ਹੇ ਸਚਨਾਈ ਸਿਫਤ ਵਾਲੇ ਤੇਰੀ ਸਿਫਤ ਕਰੀਏ ਵਾ ਹੇ ਸਚ ਤੇਰੀ ਸਿਫਤ ਪਛਾਣੀ ਹੈ ॥੧੧॥ ਸਤੀ ਕਹਾਂਵਦੇ ਹੈਂ ਜੇਹੜੇ ਸਤ ਨਿਸਚੇ ਕਰਕੇ ਪਾਪਦਾ ਹੀ ਕਮਾਵਣਾ ਕਰਦੇ ਹੈਂ ॥ ੧੨॥ ਅਰਧ ਉਰਧਕੇ ਵਿਖੇ ਨਿਰੰਜਨਕਾ ਵਾਸ ਕਰੇ ਕਿਆ ਸਮਾਇ ਜਾਣੇ ਵਾ ਅਰਧ ਉਰਧਮੈਂ ਨਿਰੰਜਨ ਪੂਰਨ ਜਾਣਕੇ ਵਾਸ ਕਰੇ ਵਾ ਅਰਧ ਜੀਵਕਾ ਉਰਧ ਨਿਰੰਜਨ ਮੈਂ ਵਾਸ ਕਰੇ ਵਾ ਅਰਧ ਜੋ ਤਲੇਕੋ ਪ੍ਰਾਣ ਜਾਂਦੇ ਹੈਂ ਉਰਧ ਦਸਵੇਂ ਦੁਆਰਮੈਂ ਨਿਰੰਜਨ ਕੇ ਨਾਮ ਕਰ ਵਾਸ ਕਰੇ ਚੰਦ ਸੂਰਜ ਇੜਾ ਪਿੰਗਲਾਕੀ ਗੰਢ ਪਾਏ ਵਾ ਚੰਦ੍ਰਮਾ ਵੈਰਾਗ ਗਿਆਨ ਸੂਰਜ ਵਾ ਸਤੋਗੁਣ ਚੰਦ੍ਰਮਾਂ ਤੇ ਸੂਰਜ ਗਿਆਨ ਏਨਾਂ ਸਾਥ ਆ ਪਣੇ ਆਪਕੀ ਗੰਢ ਪਾਏ ॥ ਗਗਨ ਮੰਡਲ ਰਿਦਾ ਥੰਮ ਰੋਪੇ ਵਾ ਗਗਨ ਮੰਡਲ ਦਸਵਾਂ ਦੁਆਰ ਤੇ ਥੰਮ ਪ੍ਰਾਣਾਂ ਕੌ ਰੋਪੇ ਵਾ ਗਗਨ ਚੇਤਨ ਤੇ ਥੰਮ ਜੀਵ ਰੋਪੇ ਆਸਤ ਨਾਸਤ ਏਕੋ ਨਾਉਂ। ਆ ਸਰਬ ਓਰ ਤੇ ਸਤ ਸਰੂਪ ਜੋ ਏਕ ਪ੍ਰਮਾਤਮਾਂ ਹੈ ਤਿਸ ਮੈਂ ਭਾਵਨਾ ਕਰੇ ਇਸ ਜੁਗਤ ਕਰ ਜੀਵੰਦਾਹੈ ਨਾਸਤ ਨਾਉਂ ਤੇ ਨਾਮ ਰੂਪ ਨਾਸਹੈ ਇਸ ਨਿਸਕਰ ਮੰਦਾ ਸੁਭਾਉ ਮਰਜਾਂਦਾ ਹੈ ਤਾਂ ਸਰਬ ਆਖੈ ਏਹ ਗੁਰਾਂਕੇ ਉਪਦੇਸਕੋ ਕਹੈ ਵਾ ਜਸ ਕੋ ਕਹੇ ਤਾਂਹਿ ਆਉ ਕਹੀਏ ਹਿਰਦਾ ਇਸਥਿਤ

ਰਹਿੰਦਾਹੈ । ਵਾ ਹਿਯਾਉ ਸ਼ਰਮ ਰਹਿੰਦਾ ਹੈ ਛੇ ਵਰ-
ਤਾਰੇ ਜੋ ਵਰਤਦੇ ਹੈਂ ਇਨਾਂ ਮਹਿ ਪੂਤ ਪਵਿਤ੍ਰ ਰਹੇ।
ਨਾ ਸੰਸਾਰੀ ਕਿਰਿਆ ਦਾ ਅਭਿਮਾਨੀ ਹੋਵੇ ਨਾ ਅਉ
ਧੂਤ ਮਾਰਗਦਾ ਅਭਿਮਾਨੀ ਹੋਵੇ ॥੧੫॥ ਵਖਰਵਾਲੇ
ਜੋ ਸੰਤਹੈਂ ਤੇਵਣਜਾਰੇ ਜਗਜਾਸੂ ਹੈਂ ਦੁਹਾਂਮੈਂ ਸਮਾਇ
ਰਹੀਹੈ ਭਗਤੀ ਰੂਪੀ ਗੁਥਲੀ ॥੧੭॥ ਗੁਰਾਂਦੇ ਪ੍ਰਗਾ
ਸਦਾ ਘਟ ਅੰਦਰ ਹੋਯਾ ਚਾਨਣਾ ਹਰੀ ਟੋਲ ਲਧਾ॥
੧੯॥ ਵੇਲ ਵੈਰਾਗ ਤੇ ਪਿੰਜਾਇਆ ਵਿਵੇਕ ਤੇ ਕਤ
ਖਟ ਸੰਪਤੀਤੇ ਵੁਣਾਇਆ ਕਹੀਏ ਮੋਖ ਇਛਾ ਤੇ ਕਟ
ਕਹੀਏ ਸ੍ਰਵਨ ਕਰਕੇ ਪ੍ਰਮਾਣ ਮੈਂ ਜੋ ਸੰਸੇ ਹੈ ਕਿਆ
ਵੇਦਾਂਤ ਸ਼ਾਸਤ੍ਰ ਬ੍ਰਹਮਕਾ ਪ੍ਰਤਿਪਾਦਕ ਹੈ। ਵਾ ਅਨਜ
ਵਸਤੂ ਕਾ ਹੈ ਇਸਕੋ ਕਟੇ। ਕੂਟ ਕਹੀਏ ਮਨਨ ਕਰ
ਕੇ ਪ੍ਰਮੇਯਹੈ ਜੋ ਸੰਸੇਹੈ ਸੋ ਕਉਣਹੈ ਮੈਂ ਬ੍ਰਹਮਰੂਪ ਹਾਂ
ਵਾ ਭਿੰਨ ਹਾਂ ਇਸਕੋ ਦੂਰ ਕਰੇ। ਖੁੰਬ ਚੜ੍ਹਾਇ ਕਹੀ
ਏ ਹੈ ਜੈਸੇ ਖੁੰਬ ਮੈਂ ਚੜ੍ਹਾਇਕਰ ਬਸਤ੍ਰਦੀ ਮੈਲ ਦੂਰ
ਕਰੀਦੀ ਹੈ ਤਿਸੀ ਪ੍ਰਕਾਰ ਨਿਧਿਆਸਨ ਕਰ ਵਿਪ-
ਰਜੇ ਰੂਪ ਮੈਲ ਕੋ ਦੂਰ ਕਰੈ ਵਿਪਰਜੇ ਕਹੀਏ
ਬ੍ਰਹਮ ਰੂਪ ਨਹੀਂ ਹੁੰਦੇ ਹੀ ਹੂੰ। ਲੋਹਾ ਕਿਆ ਲੋਭ
ਆਦੀ ਸਰਬ ਆਸਰੀ ਸੰਪਤੀਕੋ ਵਢੇ। ਦਰਜੀਪਾੜ੍ਹੇ
ਦਰ ਕਹੀਏ ਅੰਦਰ ਜੋ ਦ੍ਵੈਤ ਭਾਉ ਹੈ ਤਿਸਕੋ ਫੜੇ।
ਸੂਈ ਬ੍ਰਹਮਾਕਾਰ ਬ੍ਰਿਤੀ ਵਿਚਾਰ ਰੂਪੀਧਾਗਾ। ਤਿਸ

ਕਰ ਸੀਵੈ ਕਿਆ ਅਭੇਦਤਾ ਹੈ । ਇਉਂ ਇਸ ਪ੍ਰਕਾਰ ਜੋ ਪਤੀਨਾਲੋਂ ਭਿੰਨ ਹੋਈਹੈ ਸਿਫਤੀ ਨਾਲ ਸੀਵੈ। ਤਬ ਫੇਰ ਜੀਵਤਾ ਹੀ ਜੀਵਤਾ ਹੈ॥ ਵਾਸਨਾ ਸੂਈ ਧਾਗਾ ਸਕਾਮ ਕਰਮ ਕਪੜ ਸਰੀਰ ਨਾਨਕ ਸਾਹਿਬ ਸਚੋ ਸਚਾ ਜਿਚਰ ਪ੍ਰਾਣ ਹੈ ਤਿਚਰ ਜਪੈ ਹੀ ਜਪੈ । ਸਰਬ ਮੈਂ ਜੋ ਸਚ ਦਾ ਸਮਾਲਣਾ ਹੈ ਨਿਸਚੇ ਕਰਕੇ ਸਾਰਕੀ ਕਾਤੀਹੈ ਘ੍ਹਾੜਤ ਤਿਸਕੀ ਅਪਰ ਅਪਾਰ ਜੋ ਸਫਾਈ ਰਖਣੀ ਹੈ ਗੁਰਾਂਦੇ ਸਬਦ ਦੀ ਸਾਣ ਲਾਇ ਰਖੇ ਗੁਣਕੀ ਥੇਕੈ ਮਿਆਨ ਵਿਚ ਸਮਾਵੈ । ਲੋਹੂ ਲਬ ਨਿਕਥਾ ਨਿਕਲਿਆ ਹੀ ਵੇਖ। ਬੰਕੇ ਸਰੀਰਕਾ ਅਸਵਾਰ ਹੋਇ ਰਹਿਆ ਹੈ ਕਰਮ ਕਿਰਿਆ ਹਿਰਦੇ ਰੂਪੀ ਕਮਰ ਕਟਾਰਾ ਬੰਕੜਾ ਏਹਹੈ ਸ਼ਾਸਤ੍ਰਕਾ ਜੋ ਗਿਆਨ ਹੈ ਗਰਬ ਨ ਕਰੀਏ ਮਤਮੈ ਇਸ ਕਰਕੇ ਸਿਰ ਛੇਹ ਆਵੇਗਾ ਕਿਆ ਗਰਭ ਮੈਂ ॥

ਰਾਮਕਲੀ ਦੂਸਰੀ ਵਾਰ ਮਃ ੫ ॥ ਆਪੇ ਰੰਗ ਰਾਵਿਆ ਰੰਗ ਵਿਚ ਰਪਿਆ ॥੨॥ ਸਤਿਗੁਰਾਂਕੇ ਸਾਥ ਜਿਨਾਂਨੂੰ ਮਿਲਾਇਆ ਹੈ ਜੋ ਕਹੀਏ ਜੇਹੜਾ ਰਖਦਾ ਹੈ ਕਿਰਪਾ ਧਾਰ ਸੋਈ ਰਿਜਕ ਸਮਾਹੁੰਦਾ ਹੈ ॥੩ ॥ ਭਿੜ ਜਨਮ ਮਰਨ ਕੀ ਧੰਨ ਸੁ ਰਾਗਹੈ ਸੁਟੰਗੜੇ ਜੋ ਰਾਗਾਂ ਕੇ ਪੁਤ੍ਰ ਹੈਂ ਵਾ ਧੰਨ ਹੈਂ ਰਾਗ ਅਨੰਦ ਕੇ ਦੇਣੇ ਵਾਲੇ ਓਨਾਂਨੂੰ ਪਿਆਰ ਹੈ ਰਬ ਤੇ ਓਨਾਂਨੂੰ ਭੀ ਰਬਨੇ

ਜੋਗ ਕੀਤਾਹੈ ॥ ਭੰਗ ਕਹੀਏ ਫੇਰਕੇ ਮੁਹ ਮੈਲਾਕਰੇ ਨਾ। ਕਦੇ ਨਾ ਮੋੜੇ ਰੰਗ ਸੁਭਾਉ ਜਗ ਦਾਤਿਆਂ ਦੇ ਸਿਰ ਹਥ ਹੈ ਵਾ ਜਗ ਦਾਤਿਆਂ ਤੇ ਸਿਰੋਮਣੀ ਹਥ ਹੈ ਸਤਜੁਗ ਜੋ ਸਾਂਤ ਰੂਪ ਹੈ ਤਿਨਾਂ ਨੇ ਮਸਤਕ ਹਥ ਧਰਕੈ ਭਗਵੰਤ ਸਾਥ ਮਿਲਾਇਆ ਹੈ ਚਿਕੜ ਪਥਰ ਬੰਧ। ਬਿਵਹਾਰ ਰੂਪੀ ਜਲਕਾ ਪ੍ਰਵਾਹ ਜੋ ਕੋਈ ਆਇ ਪਇਆ ਤਾਂ ਪ੍ਰੀਤ ਰੂਪੀ ਚਿਕੜ ਦੂਰ ਹੋਇ ਜਾਂਦਾ ਹੈ ਸਰੀਰ ਫੇਰ ਭਿੰਨ ਭਿੰਨ ਹੋਇ ਜਾਂਦਾ ਹੈ ਸੇਈਸਰ ਹਾਕ ਸਚ ਰੂਪ ਕਰਕੇ ਆਖੀਦੇ ਹੈਂ ਵਾ ਸਚੁ ਆਖਦੇ ਹੈਂ ਵਾ ਸਚੁ ਬੁਲਾਇ ਲੈਂਦਾ ਹੈ। ਹਰਣਾਖੀ ਸਿੰਮ੍ਰਤੀ ਰੂਪੀ ਨੇਤ੍ਰ ॥੬ ॥ਊਣੀ ਪਦਾਰਥਾਂ ਕਰ ਭੀ ਨਹੀ ਤੇ ਗੁਣਾਂ ਕਰ ਭੀ ਝੂਣੀ ਨਹੀ ਕਿਸੇ ਅੰਗ ਤੇ ਭੀ ਵਿਹੂਣੀ ਨਹੀ। ਠਗੇ ਸੇਤੀ ਠਗ ਰਲ ਆਇਆ ਸੰਸਾਰ ਮੈ ਇਹ ਠਗ ਆਇਆ ਹੈ ਤੇ ਠਗ ਜੋ ਕਾਮਾਦਿਕ ਹੈਂ ਵਾ ਪਦਾਰਥ ਏਨਾਂ ਠਗਾਂਸਾਥ ਰਲਿ ਆ ਹੈ ਬਹੁਤੇਰੀਬਾਈਂ ਚਲਾਇਦਿਤਾ ਬ੍ਰਾਹਮਨਜਾਤੀ ਮੈ ਰਲਾਇ ਦਿਤਾ ਅੰਤਨੂੰ ਪੜਦਾ ਉਘੜਿਆ ਭਾਈ ਪਾਪੀ ਹੈ ਇਸਕਰ ਅਉਰ ਜੂਨੀ ਮੇ ਪਾਇਆ ॥ ੮ ॥ ਜਿਤਾ ਤਿਨੈ ਭੈਣ ਸਰੀਰ ਰੂਪੀ ਜੋ ਪਿੰਡ ਹੈ ॥੯॥ਅਵ ਘਟ ਜੋ ਘਾਟ ਹੈ ਤੇ ਸੁਘਟ ਘਾਟਜੋ ਹੈ ਵਾ ਅਵਘਟ ਜੋ ਹੈ ਤੇ ਸੁਘਟ ਜੋ ਹੈਘਟ ਮੈ ਪੂਰਨ ਜਾਨਕੈ ਆਪ

ਣੇ ਸਤਿਗੁਰਾਂ ਦੁਆਰਾ ਸਿਮਰਹੁ। ਓਥੇ ਤੇਰੀ ਰਖ ਹੈ
ਉਦਰ ਅਗਨੀ ਮਾਹਿ ਤੇਰੇ ਨਾਇ ਸੁਣਕੈ ਜਮਦੂਤ ਛ
ਡ ਜਾਹਿ॥੧੧॥ਸੋ ਢਾਢੀ ਭਾਗਠੰ ਕਿਆ ਧਨਾਢ ਜਿਸ
ਸਚਾ ਦੁਆਰ ਬਾਰ ਕਹੀਏ ਦਰਬਾਰ ਸਤਸੰਗ ਮੈ ਰਹੇ
॥੧੩॥ਹਭੇ ਭਸ ਛਾਣਦੇ ਫਿਰਦੇ ਹੈਂ ਮੇਰਾ ਸਜਨ ਤੂ ਹੈ
ਬਿਰਹੀ ਚਾਰਣੋ ਬਿਰਹੀ ਚਰਣਾ ਦਾ ਵਾ ਅਚਾਰਾਂ ਦਾ
ਬਿਰਹੀ॥੧੫॥ਤੈਡੀ ਬੰਦਸ ਮਨਿੰਦ ਮੈ ਕੋਇ ਨ ਡਿਠਾ
॥੧੬॥ਵਡਾ ਦਰਬਾਰ ਸਤਿਸੰਗਹੈ ਵਾ ਤਖਤ ਬੈਕੁੰਠ ਵਾ
ਸਰੂਪ ਹੁਕਮ ਚਵਰ ਜਸ ਰੂਪੀ ਛਤ੍ਰ ॥ ੧੭॥ ਆਗੰਜ
ਭਪਾਗਾ ਕਹੀਏ ਪਾਇਆ ਵਾ ਪਾਗਾ ਕਹੀਏ ਤਿਸ ਮੈ
ਰਪਿਆ ਵਾ ਅਗੰਜ ਦਬਾਉਣੇਤੇ ਰਹਿਤ ਵਾ ਗਿਨਤੀ
ਤੇ ਰਹਿਤ ਅਗੰਜ ਅਗਿਣਤ ਤਪ ਹੈ।॥੧੮॥ ਜਾਪਿਰ
ਅੰਦਰ ਸਖਿਆਤ ਹੋਇਆ ਤਾਂ ਧਨ ਮਾਇਆ ਬਾਹਿਰ
ਹੋਈ ਜਾਂ ਪਿਰ ਬਾਹਿਰ ਹੈਸੀ ਤਾਂ ਧਨਮਾਹਿਰ ਹੋਰਹੀ
ਹੈ ਸੀ ਵਾ ਜਾਂ ਪਿਰ ਅੰਦਰਗੁਪਤ ਹੋਇ ਰਹਿਆ ਪ੍ਰੋਖ
ਹੈਸੀ ਤਾਂ ਧਨਬੁਧੀ ਬਾਹਿਰ ਸੰਸਾਰ ਵਿਸ਼ਿਆਂਨੂੰ ਨਿਸਚੇ
ਕਰ ਰਹੀ ਹੈ ਸੀ ਜਾਂ ਪਿਰ ਬਾਹਿਰ ਕਿਆ ਅਪਰੋਖ
ਹੋਯਾ ਤਾਂ ਧਨ ਬੁਧੀ ਮਾਹਿਰ ਪੂਜ ਹੋਈ ਸਫਲਿਓ
ਬਿਰਖ ਸੁਹਾਵੜਾ ਹਰੀਹੈ ਸੋ ਜਿਨਾਂ ਨੂੰ ਪ੍ਰਾਪਤਿ ਹੋਆ
ਹੈ ਓਹ ਸਹਿਤ ਫਲ ਦੇ ਹੋਆ ਹੈ ਤੇ ਅੰਮ੍ਰਿਤ ਹੋਆ ਹੈ
ਕਿਉਂ ਵੰਜੇ ਘਿਤਾ ਕਿਉਂ ਲਇਆ ਜਾਵੈ ਜੋ ਖੋਲੇ ਤਾਂ

ਤਾ ਅਗਿਆਨ ਤਖਤ॥

ਰਾਮਕਲੀ ਵਾਰ ਤੀਸਰੀ ॥ ਕਰਤਾਕਾਦਰਜਿਸ ਕਾ ਆਪਣੇ ਤੁਲ ਨਾਉਂ ਕਰ ਲਵੇ ਤਿਨਾਂ ਕੇ ਬੋਲਦਾ ਕਿਸ ਪ੍ਰਕਾਰ ਹੋਵੇ ਜੋਖਣਾ ਵਾ ਏਲਾ ਕਰਕੇ ਕੈਸੇ ਹੋਵੇ ਤਿਨਕਾ ਜੋਖਣਾ। ਵਾ ਤਿਨਾਂ ਕਾ ਜੋ ਬੋਲਹੈ ਕੈਸੇ ਕੈਸੇ ਹੋਇ ਸਹਾਰਣਾ ਪਰਾਗਤੀ ਜੋ ਕੇਵਲ ਮੋਖਹੈ ਸੋ ਦਾਨ ਪੜੀਵਦੇ ਜਗਜਾਸੂ ਓਸ ਦਾਨਕੋ ਪਾਂਵਦੇ ਹੈਂ ਸਚਕੋਟ ਨਾਮ ਸਤਾਣੀ ਨੀਵ ਸੁਧਾ ਭਗਤੀ ਦਿਤੀ ਹੈ ਗੁਰਾਂ ਨੇ ਜੇਹੜੀ ਆਤਮ ਦੇਵ ਦੀ ਮਤਿ ਦਿਤੀਹੈ ਏਹ ਢਾਲਹੈ ਜੋਰ ਜੋ ਗਿਆਨ ਏਹਖੜਗਹੈ ਪਰਾਕਪਰਾਕ੍ਰਮਵਾਲਾ ਜੀਅ ਦੈ ਕਿਆ ਹਿਰਦੇ ਮੈ ਦਿਤਾਹੈ ਗੁਰੂ ਨਾਨਕ ਕੀ ਫੇਰਾਈ ਹੋਈ ਲਹਿਣੇ ਜੀਦੀ ਦੁਹਾਈ ਖਟੀਐ ਮਿਲ ਰਹੀ ਹੈ ॥ ੨ ॥ ਗੁਰ ਹਟੀਐ ਕਿਆ ਗੁਰਿਆਈ ਦਾ ਤਖਤ ਮਲ ਬੈਠਾ ਖਸਮ ਦੀ ਜੇਹੜੀ ਦਾਤ ਦਿਤੀਹੋਈ ਖਰਚਦੇ ਹੈਂ ਆਪ ਖਹਿਦੀ ਕਿਆ ਖਾਂਵਦੇ ਹੈਂ ਖੈਰਦਾ ਕਿਆ ਖਰਾਇਤ ਬੰਡੀ ਹੈ ਵਾ ਖੈਰਦਬਟੀਐ ਦੇਂਦਾ ਹੈ ਹੋ ਰਹੀਹੈ ਸਿਫਤ ਖਸਮ ਦੀ ਅਰਸਹੁ ਜੋ ਬੈਕੁੰਠ ਹੈ ਤਿਸਕਾ ਕੁਰਸ ਕਹੀਏ ਤਖਤ ਉਪਲਖਤ ਵਿਸ਼ਨੂ ਤਿਸਕਾ ਨੂਰ ਕਿਆ ਅਨੰਦ ਝਰਦਾਹੈ ॥੩॥ ਜਿਨ ਕੀ ਤੀ ਹੈ ਗੁਰਿਆਈ ਦ੍ਰਿੜ ਸੋਈ ਰੂਪ ਕਰ ਮੰਨਣਾ ਜਿ ਹਵਾ ਜੇਹੜੇ ਕੁਸਾਲ ਵਰਤੇਹੈਂ ਗੁਰਾਂਸਾਥ ਰਸ ਅੰਮ੍ਰਿਤ

ਗਿਆਨ ਖੀਰ ਭਗਤੀ ਘਿਆਲੀਪ੍ਰੇਮਘੀਉ॥੪॥ਊਰੀ ਹਦ ਦੇ ਕਿਆ ਸਰੂਪਦੀ ਪ੍ਰਾਪਤੀਵਾਲੇ ਬਚਨ ਵਰਨਨ ਕਰਦੇ ਹੈਂ ਆਵਾਗਉਣ ਸੰਸਾਰ ਮੈ ਚਿਲਕਿਓਨ ਪ੍ਰਕਾਸ ਕਰਿਆ ਹੈ ਕੁਦਰਤੀ ਅਹਿ ਵੇਖਾਲੀਹੈ ਜਿਸਨੇ ਐਡਾ ਵਡਾ ਪਿੰਡ ਠਿਣਕਿਓਨ ਕਿਆ ਠਟਾਇਆਹੈ ਅਸਮਾਨ ਕਿਆੜਾ ਛਿਕਿਓਨ ਅਸਮਾਨ ਪ੍ਰਯੰਤ ਗਰਦਨ ਫਿਰਾਸ ਕੀਤਾ ਹੈ ਜਸ ਸਾਰੇ ਫੈਲਾਇਆ ਹੈ ਵਾ ਅਸੁਕਿਆਹੈ ਜੇਹੜਾਮਾਨਰੂਪੀ ਕਿਆਰੇਮੈਂਸੋ ਵਿਚੋਂ ਛਿਕਿਓਨ॥ ੫ ॥ ਅਸੀ ਜੋ ਮਾਤਲੋਕ ਦੇ ਜੀਵ ਹਾਂ ਸਾਨੂੰ ਨੇੜੇ ਵਿਸਦਾ ਹੈ ਕਿਆ ਲਘ ਦ੍ਰਿਸ਼ਟੀ ਹੈ ਤੁਧ ਸੁਝ ਦੂਰ ਤੁਹਾਡੀ ਲੰਮੀ ਦ੍ਰਿਸਟੀਹੈ ਵਾ ਨੇੜੇ ਦਿਸਦਾ ਹੈ ਜੋ ਮਾਤਲੋਕ ਤੁਮਾਰੇ ਸੁਝਣੇ ਕਰ ਦੂਰ ਹੋਤਾ ਹੈ ਸਤਹੁ ਖੇਤ ਸਤ ਆਦਿਕ ਗੁਣਾਂ ਦਾ ਖੇਤ ਜਮਾਇਆ ਹੈ ਤੇ ਸਤ ਦਾ ਜਸ ਕਰਣਾ ਹੈ ਜੇਹੜਾ ਏਹ ਛਾਵਾਣ ਰੰਦੇਆ ਤਾਨਿਆ ਹੈ ਘਿਉ ਪ੍ਰੇਮ ਮੈਦਾ ਗਿਆਨ ਖਾਣ ਖੰਡ ਸੋ ਭਗਤੀ॥ ਆਪੇ ਮਸਤਕ ਰੂਪੀ ਪਟੀ ਆਪੇ ਹੁਕਮ ਰੂਪੀ ਲਿਖਣ ਹੈ ਲਿਖਣ ਵਾਲਾ ਬ੍ਰਹਮਾ ਚਹੁ ਜੁਗੀ ਸੰਸਾਰ ਮੈ ਚਾਰੇ ਜਾਗੇ ਹੈਂ ਚਾਰੇ ਪਾਤਿਸਾਹੀਆਂ ਗੁਰੂਨਾਨਕ ਜੀ ਤੇ ਆਦਿ ਤੇ ਪੰਚਾਇਣ ਪ੍ਰਭੂ ਆਪੇ ਹੋਆ ਹੈ ਵਾ ਚਾਰੇ ਵੇਦ ਚਹੁ ਜੁਗਾਂਮੈ ਤੇ ਪੰਚਵਾਂ ਸ੍ਰੀਗੁਰੂ ਗਰੰਥ ਸਾਹਿਬਜੀ ਵਾ ਚਾਰੇਜਾਗੇ ਅਵਿਤਾਰ ਚਹੁ ਜੁਗਾਂ

ਮੈ ਤੇ ਪੰਚਾਇਣ ਗੁਰੂ ਨਾਨਕ ਰੂਪ ਆਪੇ ਹੋਆ ॥

੧ੴਰਾਮਕਲੀ ਬਾਣੀ ਭਗਤਾਂ ਕੀ॥ਇਸ ਕਲਾਲੀ ਮਟੀ ਕਾ ਮਦ ਏਕ ਬੂੰਦ ਭਰ ਜੋ ਦੇਵੇ ਤਿਸ ਕਉ ਤਨ ਮਨ ਦੇਵੋ ਬ੍ਰਹਮ ਅਗਨਿ ਤਨ ਨਾਲ ਜਾਰੀ ਹੈ ਮਦ ਕਾ ਮੁੰਦ੍ਰਾ ਕਿਆ ਮੁੰਦਨਾ ਇਹ ਹੈ ਜੋਹੜੀ ਸਾਂਤ ਪੂਰਬਕ ਧੁਨ ਲਾਗੀ ਹੈ ਸੁਖਮਨ ਜੋ ਭਗਤੀ ਇਹ ਪੋਚਨ ਹਾਰੀ ਹੈ ਘੜੀ ਤੇ ਪ੍ਰੇਮ ਰੂਪੀ ਪੋਚਾ ਹੈ। ਰਵਿ ਸਸਿ ਕੇ ਜੋ ਬ੍ਰਿਤਿ ਹੈ ਏਹ ਗਹਿਣੇ ਦੇਵਾਂ ॥੨॥ਓਹ ਮਦ ਜਾਂ ਰਚਾ ਤਾਂ ਹੋਰ ਮਦ ਦਾ ਰਸ ਨਾ ਚਖਿਆ। ਦੁਇ ਪੁਰ ਜੋ ਰਾਮ ਨਾਮ ਹੈਂ ਅਖਰ ਜੋੜੇ ਹੈਂ ਏਹ ਭਠੀ ਰਸਾਈ ਹੈ ਵਾ ਦੁਇ ਪੁਰ ਜੋ ਹੇਠਲੇ ਉਪਰਲੇ ਚਕ੍ਰ ਹੈਂ ਤਿਨਾਂ ਦਾ ਪਉਣ ਜੋੜਿਆ ਹੈ ਏਹ ਭਠੀ ਰਸਾਈ ਹੈ ਪਰਗਟ ਪ੍ਰਗਾਸ ਜੋ ਹੈ ਗਿਆਨ ਦਾ ਗੁਰ ਜੋ ਗੰਮ ਪ੍ਰਾਪਤਿ ਰੂਪ ਹੈ ਤਿਨਾਂ ਸਤਿਗੁਰਾਂ ਤੇ ਸੁਧ ਪਾਈ ਹੈ ਤਾਸ ਮਦ ਮੈ ਮਾਤਾ ਹਾਂ ਜੇਹੜਾ ਉਚਕ ਕਿਆ ਉਤਰ ਕਬਹੂ ਨ ਜਾਈ ਵਾ ਮਨ ਉਟਕ ਨਹੀ ਜਾਂਦਾ॥ ੩ ॥ ਕਰੈ ਗੁਮਾਨ ਚੁਭਦੀ ਹੈ ਤਿਨ ਕੋ ਈਰਖਾ ਰੂਪੀ ਸੂਲ ਅਬ ਤੋ ਜਾਇ ਚੜੇ ਸਿੰਘਾਸਣ ਜੋ ਸਤਿਸੰਗ ਹੈ ਤਿਸ ਮੇ ਮਿਲੇ ਹੈਂ ਸਾਰਿੰਗ ਪਾਨੀ ॥ ੪॥ਸਰੀਰ ਕੋਠੇ ਮੈ ਹਿਰਦਾ ਰੂਪੀ ਕੋਠੀ ਤਿਸ ਮਹਿ ਪਰਮ ਕੋਠਰੀ ਵੀਚਾਰ ਹੈ ਤਿਸ ਵੀਚਾਰ ਮੇ ਆਤਮ

ਰੂਪੀ ਵਸਤੁ ਹੈ ॥ ੫ ॥ ਕਾਹੇ ਮੇਰੇ ਨਾਲ ਝਗੜਤਾਹੈਂ ਹੇ ਬ੍ਰਾਹਮਨ ਹਰੀ ਨਹੀ ਕਹਿੰਦਾ ਵਾ ਮੇਰੇ ਹਰੀਨੂੰ ਹੇ ਬ੍ਰਾਹਮਣ ਕਾਹੇ ਨਾ ਕਹਹਿ ॥ ੬ ॥ ਇਕ ਅਨੰਤ ਪ੍ਰਮਾਤਮਾਂ ਤਰਵਰ ਹੈ ਡਾਰੁ ਬ੍ਰਹਮਾਦਿਕ ਤੇ ਸਾਖਾ ਹੋਰ ਦੇਵਤੇ ਪੁਹਪ ਪਤਰ ਸੂਖਮ ਅਸਥੂਲਜੀਵ ਵਾਪਤ੍ਰਜੀਵ ਤੇ ਪੁਹਪ ਕਰਮ ਤੇ ਚਿਤੰਨ ਰੂਪੀ ਰਸ ਕਰ ਭਰੇ ਹੋਏ ਹੈਂ ਏਕ ਕੋਈ ਭਵਰ ਸਰਬ ਪੁਸਪਾਦਿਕ ਕਾ ਜੋ ਰਸ ਰੂਪ ਪਿਛੇ ਕਹਿਆ ਹੈ ਤਿਸ ਮੈ ਬੀਧਾਹੈ ਬਾਰਹ ਕਹੀਏ ਦੁਆਦਸ ਅਖਰਕਾ ਜੋ ਮੰਤਰ ਤਿਸਮੈ ਸ੍ਵਾਸਾਂ ਨੂੰ ਝਕੋਰ ਮਿਲਾਇਆਹੈ ਵਾ ਬਾਹਿਰਜਾਂਦਾ ਮਨਅੰਤਰ ਮੁਖਲੇ ਧਰਿਆ ਸੋਲਹ ਅਖਰ ਮੰਤਰ ਰਾਮ ਨਾਮ ਮਧੇ ਪਵਨ ਸ੍ਵਾਸਾਂ ਨੂੰ ਝਕੋਲਿਆ ਮਿਲਾਇਆ ਹੈ ਤਿਸ ਨੂੰ ਅਕਾਸਰੂਪੀ ਪ੍ਰਮਾਤਮਾਂ ਫਲ ਫਲਿਆਹੈ ਸੋਰਹਿਕਹੀਏ ਸੋ ਪੁਰਸ ਜਨਮਮਰਨ ਤੇ ਰਹੇ ਸਹਿਜ ਸੁੰਨ ਇਕ ਸਤਿਸਰੂਪ ਜੋ ਸੁੰਨ ਅਫੁਰ ਅਦੁਤੀ ਪ੍ਰਮਾਤਮਾਂ ਬਿਰਵਾ ਉਪਜਿਆ ਤਿਸਨੇ ਬੁਧੀਦੇ ਜਲਪਦਾਰਥਾਂ ਨੂੰ ਸੋਖਿਆ ॥੭॥ ਬੀਚਾਰ ਕਾ ਪਾਤ੍ਰ ਕਰਹੁਰੇ । ਆਪਣਾ ਤਨ ਜੋ ਗੁਣਕੇ ਸੰਜੁਗਤ ਕਰਣਾ ਇਹੁ ਖਿੰਥਾ ਸੀਵਉ।ਆਪਣੇਆਪਨੂੰ ਨਿਸਚੇ ਕਰਣ ਵਾਲੀ ਜੋ ਬੁਧੀਹੈ ਇਹੁ ਬਿਭੂਤ ਚੜ੍ਹਾਵਉ॥੮॥ਜਿਹ ਹਰਿ ਸੰਤਨ ਘਰੁ ਕਥਾ ਹੋਤ ॥੯॥ ਫਿਰ ਫਿਰ ਤੇਰਾ ਆਵਨ ਹੋਵੇਗਾ ਜੇਕਰਿ

ਕਹੋ ਫੇਰ ਭਜਨ ਕਰਾਂਗਾ। ਵਾ ਫੇਰ ਜੋਨੀਆਂ ਮੈਂ ਆਵਨ ਨਾ ਹੋਵੇਗਾ ਮੋਹਰੂਪੀ ਤੇਲ ਤੇ ਬਿਨਾਂ ਗਿਆਨ ਰੂਪੀ ਦੀਪਕ ਬਾਂਧ ਧਰਿਓ ਸੋ ਸਿਮਰਨ ਕਰ ਨਾ ਉਤਾਰ ਰਖ। ਵਾ ਸਿਮਰਨ ਕਰ ਨਹੀਂ ਤਾਂ ਏਹ ਰਾਖ ਜੋ ਹੈ ਬਿਭੂਤੀ ਲਗਾਈ ਏਹ ਉਤਾਰ ਦੇਹ ਸਰੀਰ ਮੰਦਰਮੈਂ ਸੋਵਹੁ ਪਟੰਬਰ ਤਾਣ ਪ੍ਰੇਮਰੂਪੀ ਵਾ ਅਧਿਸ਼੍ਠਾਨ ਰੂਪੀ ਮੰਦਰ ਮੈ ਗਿਆਨ ਰੂਪੀ ਪਟੰਬਰ ਤਾਣ ਕਰਕੈ ਸੋਵਹੁ। ਸੋ ਪੀਆ ਦਾ ਸਿਮਰਨ ਅਨਦਿਨ ਕਰ ਜਿਹ ਸਿਮਰਨ ਕਰ ਹੋਰ ਕੁਛ ਤੁਝ ਪੋਹੇ ਨਾ। ਮਾਇ ਕਹੀਏ ਹੇ ਭਾਈ ਸਿਮਰ ਸਿਮਰ ਮਨ ਹਰਿ ਹਰਿ ਗਾਈਐ ਮਨ ਬਾਨੀ ਕਰ ਹਰਿ ਸਿਮਰਨ ਪਾਈਦਾਹੈ ਸੰਜੋਗ ਸੰਤਾਂਦੇ ਕਰਕੇ ਵਾ ਸਿਮਰਨ ਦੇ ਸੰਜੋਗ ਕਰ ਹਰਿ ਪਾਈਐ ॥ ੧੦ ॥ ਬੰਧਰ ਜੋ ਪ੍ਰਾਣ ਹੈਂ ਤਿਨਾਂਕੋ ਬੰਧਨ ਪਾਇਆ। ਗੁਰਾਂਨੇ ਜਉ ਅਨਲ ਪਉਣ ਦਾ ਚੜ੍ਹਾਉਣਾ ਉਤਰਾਵਣਾ ਬੁਝਾਇਆ ਤਾਂ ਚਕ੍ਰ ਜੋ ਹੈ ਸੋ ਮੁਕਤ ਖੁਲ ਗਏ। ਜਬ ਨਖ ਸਿਖ ਇੜਾ ਪਿੰਗਲਾ ਸੁਖਮਨਾਂ ਏਨਾਂ ਕੋ ਚੀਨਿਆ ਤਬ ਅੰਤਰ ਹੀ ਮਜਨ ਕੀਆ। ਪਤੀ ਜੋ ਉਨਮਨਹੈ ਤੁਰੀਆ ਪਦ ਤਿਸਕਾ ਅਸਥਾਨ ਖਰਾ ਦਸਵਾਂ ਦੁਆਰ ਤਹਾਂ ਪਵਨ ਦਾ ਰਹਿਨਾ ਹੋਇਆ। ਨਹੀਂ ਮਿਰਤ ਨ ਜਨਮ ਹੀ ਹੈ ਨ ਜਰਾ ਉਲਟੀ ਜਾਂਦੀ ਸੀ ਜੇਹੜੀ

ਪਵਨ ਸੋ ਜੋਗ ਸਕਤੀ ਕਰਕੇ ਸਹਾਰ ਲਈ : ਪੈਸੀ ਲੇ ਕਿਆ ਪ੍ਰਵੇਸ ਕਰ ਗਈ ਗਗਨ ਮਝਾਰੰ ਬੇਧੀ ਅਲੇ ਖਟ ਚਕ੍ਰ ਭੁਯੰਗਮ ਨਾੜੀ ਭੇਟੀਅਲੇ ਰਾਇ ਨਿਸੰਗਾ ਚੂਕੀਅਲੇ ਮੋਹ ਮਇਆਸਾ । ਵਾ ਮਾਇਆ ਮੋਹਣੀ ਆਸਾ ਸਸਿਕੀ ਸੁਰਕਾਸੂਰਜਕੀ ਸੁਰਮੈਂ ਗਿਰਾਸ ਕੀਆ ਜਬ ਕੁੰਭਕ ਸੁਖਮਨਾਮੈਂ ਭਰਪੂਰ ਹੋਕੇ ਲੀਨ ਹੋਯਾ ਪਵਨ ਤਹਿ ਬਾਜੇ ਅਨਹਤ ਬਾਜੇ ਬੀਣਾ ਇਕਰਸ ਵਾ ਤਤ ਤੰਤੀ ਬਕਤੇ ਗੁਰਾਂ ਨੇ ਬਕਕਰ ਜੋਗ ਕਾ ਸਬਦ ਸੁਣਾਇਆ । ਜੋਗਕਿਰਿਆ ਕਰਤਾ ਹੋਯਾ ਉਤਰਸਿ ਪਾਰੰ । ਕਹੈ ਕਬੀਰਾ ਸਾਰੰ ॥ ਵਾ ਦੂਸਰਾ ॥ ਬੰਧਚ ਬੰਧਨੇ ਵਾਲੇ ਜੋ ਕਾਮਾਦਿਕ ਤਿਨਾਂ ਕੋ ਬੰਧਨ ਪਾਇਆ । ਗੁਰਾਂਨੇ ਅਨਲ ਤ੍ਰਿਸ਼ਨਾਂ ਅਗਨੀ ਕੋ ਬੁਝਾਇਆ ਤਾਂ ਮੁਕਤ ਹੋਏ ਜਬ ਨਖ ਸਿਖ ਪ੍ਰਯੰਤ ਇਸ ਮਨਦੇ ਭੇਦ ਕੋ ਚੀਨਾ । ਪਵਨ ਪਤੀ ਜੋ ਜੀਵ ਹੈ ਉਨ ਮਨ ਜੋ ਸੁਖਹੈ ਤੁਰੀਆ ਤਿਸਮੈਂ ਰਹਿਨਾ ਹੋਯਾ॥ ਨਹੀਂ ਮ੍ਰਿਤ ਨ ਜਨਮਜਰਾ ਉਲਟੀ ਜੋ ਹੈ ਬ੍ਰਿਤੀ ਤੈਸੀ ਸ਼ਕਤੀ ਵਲੋਂ ਸਹਾਰ ਲਈ ਪ੍ਰਵੇਸ਼ ਕਰਗਈ ਗਗਨ ਚੇਤਨ ਮਝਾਰੰ । ਬੇਧੀਅਲੇ ਚਕ੍ਰ ਕਾਮਾਦਿਕ ਭਰਮਾਣੇ ਵਾਲੇ ਕਾਲ ਰੂਪੀ ਭੁਯੰਗ ਭੇਟੀਅਲੇ ਰਾਇ ਨਿਸੰਗਾ । ਚੂਕੀਅਲੇ ਮੋਹ ਮਇਆਸਾ ਸਸਿ. ਸਤੋਗੁਣ ਨੇ ਤਮੋਗੁਣ ਸੂਰਜ ਕੋ ਗਿਰਾਸਾ । ਵਾ ਪ੍ਰਮਾਤਮਾ

ਰੂਪੀਸਸਿ ਅਗਿਆਨ ਸੂਰਜ ਤਪਾਉਣੇ ਵਾਲਾ ਗ੍ਰਾਸਾ । ਜਬ ਕੁੰਭਕ ਸਰੀਰਾਂਮੈਂ ਭਰਪੂਰ ਹੋਯਾ ਲੀਨ ਜਾਣਿਆਂ ਤਬ ਬਾਜੇ ਅਨਹਤ ਬੀਣਾ ਰਾਮ ਨਾਮ ਬਾਜਾ । ਕਰਤਾਰ ਕਰਤਾ ਕਰਣੇ ਕਰਕੇ ਉਤਰਸਿ ਪਾਰੰ ਕਹੈ ਕਬੀਰਾ ਸਾਰੰ ॥੧੧॥ ਜੋਤੀਨੇ ਸਾਰਾ ਪਸਾਰਾ ਆਪਣੇ ਅੰਤਰ ਧਰਿਆ ਵਾ ਜਿਤਨਾ ਪਸਾਰਾ ਹੈ ਤਿਸ ਅੰਤਰ ਜੋਤੀ ਨੇ ਆਪਣਾ ਆਪ ਧਰਿਆ ॥੧੨॥ ਹੇ ਦੁਨੀਆਂ ਕੇ ਲੋਗੋ ਹੁਸੀਆਰ ਹੋਵੋ ਓਹ ਕਹਿੰਦੇ ਹੈਂ ਅਸੀ ਬੇਦਾਰ ਕਿਆ ਖਬਰਦਾਰ ਹੈਂ ਨੀਂਬ ਜੋ ਸਕਾਮ ਕਰਮ ਹੈਂ ਦੁਖ ਦਾਇਕ ਸੋ ਤੁਮਾਰੇ ਅੰਬ ਵਤ ਹੋਰਹੇ ਹੈਂ ਇਸ ਕਰ ਮੂਰਖ ਹੋ ਕੇਲਾ ਪਾਕਾਝਾਰ ਜੋ ਨਾਮ ਹੈ ਸੋ ਝਾੜ ਵਤ ਹੋਇ ਰਹਿਆ ਹੈ । ਤੇ ਝਾੜਵਤ ਜੋ ਕਾਮ ਹੈ ਸੋ ਕੇਲਾ ਵਤ ਪ੍ਰਤੀਤ ਹੋਇ ਰਹਿਆ ਹੈ । ਇਸ ਕਰ ਮੁਗਧ ਹੋ ਨਾਲੀਏਰ ਫਲ ਜੋ ਸਤਸੰਗ ਹੈ ਸੋ ਸਿੰਬਲ ਪਕੇਵਤ ਪ੍ਰਤੀਤ ਹੋਇ ਰਹਿਆ ਹੈ ਤੇ ਸਿੰਬਲ ਜੋ ਕੁਸੰਗ ਹੈ ਸੋ ਨਾਲੀਏਰ ਵਤ ਹੋਇ ਰਹਿਆ ਹੈ । ਇਸ ਕਰ ਗਵਾਰ ਹੋਰਹੇ ਹੈਂ । ਹਸਤੀ ਅਹੰਕਾਰੀ ਵਾ ਹਸਤ ਜੋ ਅਸਥੂਲ ਸਾਧਨ ਹੈਂ ॥

ਨਾਮਦੇਵ ਜੀ । ਰਾਜ ਕੁਆਰ ਦਾਸੀ ਪੁਰਕੇ ਦਰ ਤੇ ਆਂਵਦੇ ਹੈਂ ॥੨॥ ਪਉੜੀ ਜੋ ਬੇਧਨਾ ਹੈ ਸੋ ਰਹਿਤ ਕਰਤੰਗ੍ਰਾ । ਚੰਦ ਸੂਰਜ ਕੇ ਜੋ ਬਰਤ ਹੈਂ ਵਾ ਹਰਖ ਸੋਗ ॥

੩॥ਖੇਚਰ ਅਕਾਸ ਚਾਰੀ ਭੂਚਰ ਰਜੋ ਪ੍ਰਿਥਵੀਅਸਥਲ ਹੈ ਤਿਨਾਂਮੈਂ ਬਿਚਰਨੇ ਵਾਲੇ ਜੋ ਹੈਂ ਤਿਨਾਂਕੀ ਪੰਗਤੀ ਜੋ ਹੈ ਤਿਨਾਂ ਸਾਰਿਆਂ ਮੈਂ ਜੋ ਤੁਲ ਅਸੀ ਕਿਆ ਹੈ ਸੋ ਪ੍ਰਮਾਤਮਾਂ ਗੁਰ ਪ੍ਰਸਾਦੀ ਪਾਇਆ ॥

ਬਾਣੀ ਰਵਿਦਾਸਜੀ॥ ਅਨਭਉਭਾਉ ਸਰੂਪ ਨ ਦਰਸੈ ਲੋਹਾ ਜੋਹੈ ਸੋ ਹਿਰੰਨ ਬਾਰਾਂਵੰਨੀਕੋ ਕੰਚਨ ਕੈਸੇਹੋਇ॥

ਬੇਣੀ ਜੀ ॥ ਇੜਾ ਪਿੰਗਲਾ ਅਉਰ ਸੁਖਮਨਾ। ਤਿਹਾਂਦੀ ਪਵਨ ਬਸਦੀ ਹੈ ਇਕ ਠਾਈ ਦਸਮ ਦੁਅ ਰ ਮੈਂ। ਜਹਾਂ ਇਸ ਤ੍ਰਿਬੇਣੀਕਾ ਸੰਗਮਹੈ ਦਸਵੇਂ ਦੁਆ ਰ ਮੈਂ ਮਜਨ ਕਰਦਾ ਹੈ ਤਿਥਾਈ। ਤਹਾਂ ਨਿਰੰਜਨ ਰਮਈਆ ਸਰੂਪ ਹੀ ਹੋਇ ਜਾਂਦਾ ਹੈ ਤਿਸ ਦੇਵ ਅਸ ਥਾਨਦੀ ਕਿਆ ਨੀਸਾਨੀ ਹੈ ਤਹਿ ਬਜ ਰਹੇ ਹੈਂ ਅਨਾ ਹਦ ਸਬਦ ਵਾ ਅਨਹਦ ਸਬਦ ਬਜਰਹੇ ਸਬਦ ਕਹੀ ਏ ਬੇਦ ਕਹਿਤਾ ਹੈ ਤਹਿ ਚੰਦ ਸੂਰਜ ਕੀ ਸੁਰ ਨਹੀਂ ਤੇ ਪਉਣ ਪਾਣੀ ਭੀ ਨਹੀਂ। ਗੁਰਾਂਕੀ ਸਾਖੀ ਸਿਖਿ-ਆ ਦੁਆਰਾ ਬ੍ਰਿਤੀ ਜਾਗੀ ਤਾਂ ਦਸਵੇਂ ਦੁਆਰ ਕੀ ਜ ਗਾ ਜਾਣੀ ਉਪਜਿਆ ਜਦ ਗਿਆਨ ਗੁਰਾਂ ਦੁਆਰੇ ਸੁਆਸਾਂ ਦੇ ਚੜਾਵਣੇ ਦਾ ਤਾਂ ਦੁਰਮਤਿ ਛਿਜ ਗਈ॥ ਗਗਨੰਤਰ ਦਸਵੇਂ ਦੁਆਰ ਮੈਂ ਜੋ ਅੰਮ੍ਰਿਤ ਰਸਹੈ ਤਿ ਸਮੈਂ ਭੀਜੇ ਏਸਕਲਾ ਜੋਗ ਜੁਗਤੀ ਕਾ ਜੋ ਜਾਣੈ ਭੇ ਉ। ਭੇਟੇ ਮਿਲਦਾਹੈ ਤਿਸਕੋ ਪਰਮ ਗੁਰ ਪੂਜ ਜੋ ਪ੍ਰ

ਮਾਤਮਾ ਵੇਉ। ਦਸਮ ਦੁਆਰ ਜੋ ਹੈ ਸੋ ਅਗਮ ਅਪਾ ਰਹੈ ਪਰਮ ਪੁਰਖ ਕੀ ਘਾਟੀ ਅਸਥਾਨ ਹੈ ਊਪਰ ਹਾਟ ਜੋ ਸਰੀਰ ਹੈ ਤਿਸ ਹਾਟ ਪਰ ਆਲਾ ਦਸਵਾਂਦੁ ਆਰ ਹੈ ਤਿਸ ਆਲੇ ਭੀਤਰ ਥਾਤੀ ਆਤਮ ਵਸਤੂ ਹੈ ਜਿਨਾਂਕੋ ਜੋਗਕੀ ਜੁਗਤ ਪ੍ਰਾਪਤਿ ਹੋਈ ਹੈ ਸੋ ਜਾਗਤ ਰਹੈ ਨ ਕਬਹੂੰ ਸੋਵੈ।ਤਿੰਨੇ ਇੰੜਾ ਪਿੰਗਲਾ ਸੁਖਮਨਾ ਤਿੰਨਾਂ ਤਤਾਂਕਾ ਲੋਕ ਕਹੀਏ ਜੋ ਦੇਖਣਾ ਹੈ ਸੋ ਸਮਾਧ ਵਿਖੇ ਪਲੋਵੈ ਅਭਾਵ ਕਰੇ ਬੀਜ ਮੰਤ੍ਰ ਓਅੰਕਾਰ ਕੋ ਲੈ ਰਹਿੰਦਾ ਹੈ। ਮਨਕੋ ਉਲਟਾਇਕੇ ਸੰਸਾਰ ਤੇ ਸੁੰਨ ਮੈਂ ਗਹੇ। ਜਾਗਦਾ ਰਹਿੰਦਾ ਅਲੀਆ ਨਹੀ ਝੂਠ ਭਾ ਖਦਾ। ਪਾਂਚੋ ਇੰਦ੍ਰੀ ਬਸਕਰ ਰਾਖਦਾ ਹੈ ਗੁਰਾਂ ਕੀ ਸਿਖਿਆ ਚੀਤ ਮੈਂ ਰਖਦਾ ਹੈ ਪਲਵ ਪਤ੍ਰ ਤੇ ਸ਼ਾਖਾਂ ਨਾੜੀਆਂ ਏਨਾਂ ਦਾ ਬੀਚਾਰ ਕਰਦਾ ਹੈ। ਪਸਰਮਤਿ ਫੇਰ ਕਰ ਸੂਰਜ ਸੁਰਮੈਂ ਚੜ੍ਹਾਉਂਦਾ ਹੈ। ਅਜਰ ਸ੍ਵਾਸਾਂਕੋ ਜਰੈ ਤਿਸਕੋ ਨਿਝਰ ਝਰਦਾ ਹੈ ਜਗੰਨਾਥ ਸਿਉ ਗੋਸਟ ਕਰਦਾ ਹੈ ਚਉ ਮੁਖ ਦੀਆ ਹੈ ਜੋਤੀ ਦਾ ਦਸਮ ਦੁਆਰ। ਪਲੂ ਅਨੰਤ ਹੈ ਤੇ ਆਸ ਪਾਸ ਹੈ ਤੇ ਮੂਲ ਰੂਪ ਵਿਚਕਾਰ ਇਸਥਿਤ ਹੈ। ਸਰਬ ਕਲਾਂ ਜੁਗਤੀਆਂ ਕੋ ਲੇਕਰ ਆਪੇ ਇਸਥਿਤ ਹੋਇਰਹਿਆ ਹੈ ਮਨ ਮਾਣਕ ਕਿਆ ਸੁਧ ਕਰਕੈ ਰਤਨਾ ਸ੍ਵਾਸਾਂ ਮੈਂ ਗੁੰਬਨ ਕਰਦਾ ਹੈ ਮਸਤਕ ਜੋ ਦਸਮ ਦੁਆਰ ਪਦਮ

ਕਹੀਏ ਕਮਲ ਤਿਸਕੇ ਦੁਆਲੇ ਮਣੀਆਂ ਮਾਸਦੀਆਂ ਬੋਟੀਆਂ ਹੈਂ ਮਾਹਿ ਨਿਰੰਜਨ ਤ੍ਰਿਭਵਣ ਧਣੀਹੈ ਪੰਚ ਸਬਦ ਨਿਰਮਾਇਲ ਅਰਥਾਤ ਸੁਧ ਬਾਜਦੇ ਹੈਂ ਤਹਾਂ ਢੁਲ ਰਹਿਆ ਹੈ ਚਵਰ ਅਰ ਸੰਖ ਧੁਨ ਹੋ ਰਹੀ ਹੈ ਘਨ ਗਰਜ ਰਹਿਆ ਹੈ ਦਲ ਮਲ ਦੈਂਤਾਂ ਜੋ ਸ੍ਵਾਸ ਹੈਂ ਸੋ ਦਲੇ ਆਸੁਰੀਗੁਣ ਜੋ ਦੈਤਾਂਦਾ ਦਲਹੈ ਸੋ ਮਲਿਆ ਹੈ ਸੋ ਤਿਨਾਂ ਗੁਰਮੁਖਾਂ ਨੂੰ ਦਸਵੇਂ ਦੁਆਰਦਾ ਗਿਆਨ ਹੋਆ ਹੈ ਬੇਣੀ ਜਾਚੈ ਤੇਰਾ ਨਾਮ ॥

ਵਾ ਦੂਸਰਾ ਅਰਥ--ਇੜਾ ਜੋ ਗੰਗਹੈ ਪਿੰਗਲਾ ਜਮਨਾ ਅਉਰ ਸੁਖਮਨਾ ਜੋ ਸੁਰਸ੍ਵਤੀ। ਗੰਗਾ ਕਹੀਏ ਭਗਤੀ ਤੇ ਜਮਨਾ ਕਹੀਏ ਕਰਮ ਕਥਾ ਅਰ ਸੁਰਸ੍ਵਤੀ ਗਿਆਨ ਕਾ ਜੋ ਪ੍ਰਤੀਪਾਦਨ ਕਰਨਾ। ਇਹ ਤਿੰਨੇ ਵਸਦੀਆਂ ਹੈਂ ਇਕਠਾਈ ਕਹੀਏ ਸਤਿਸੰਗ ਮੈ ਜਹਾਂ ਇਸ ਤ੍ਰਿਬੇਣੀ ਕਾ ਸੰਗਮ ਹੈ ਤਹਾਂ ਪਿਰਾਗ ਹੈ ਤੇਮਨ ਮਜਨ ਕਰਦਾ ਹੈ ਤਿਥਾਈ। ਸੰਤਹੁ ਤਹਾਂ ਨਿਰੰਜਨ ਰਾਮ ਹੈ ਗੁਰਾਂਦੀ ਗਮਤਾ ਦੁਆਰੇ ਚੀਨਦਾਹੈ ਬਿਰਲਾ ਕੋਇ। ਤਹਾਂ ਨਿਰੰਜਨ ਰਮਈਆ ਹੋਇ। ਦੇਵ ਸਥਾਨ ਜੋ ਸਤਸੰਗ ਹੈ ਤਿਸਦੀ ਕਿਆ ਨਿਸਾਨੀਹੈ ਤਹਾਂਬਾਜੇ ਉਚਾਰਣਕਰਦੇਹੈਂ ਅਨਹਦਬਾਣੀ ਤਹਾਂਚੰਦ ਨ ਸੂਰਜ ਰਜੋ ਸਤੋ ਤਮੋ ਵ ਹਰਖ ਸੋਗ ਵਾ ਚੰਦ ਸਤੋ ਗੁਣਹੈ ਸੂਰਜ ਤਮੋਗੁਣ ਨਾਹੀ ਪਉਣ ਵਾਸਨਾ ਪਾਣੀ ਪਦਾਰਥ

ਗੁਰਾਂ ਕੀ ਸਿਖੜਾ ਦੁਆਰੇ ਬ੍ਰਿਤੀ ਜਾਗੀ ਤਾਂ ਜਾਣੀ ॥ ਉਪਜੇ ਗਿਆਨ ਦੁਰਮਤ ਛੀਜੇ ਅੰਮ੍ਰਿਤਰਸ ਜੋਗਗਨ ਚੇਤਨ ਹੈ ਤਿਸਕੇ ਅੰਤਰ ਭੀਜ ਰਹੇ ਹਾਂ। ਏਹ ਕਲਾ ਜੋ ਸੰਤਾਂ ਕੇ ਸੰਗ ਕੀ ਜੁਗਤੀ ਏਸਕਾ ਭੇਵ ਜੋ ਜਾਣੇਹੈ ਭੇਟੇ ਤਾਸ ਪਰਮ ਗੁਰਦੇਉ। ਦਸਾਂ ਦਾ ਦੁਆਰਾ ਜੋ ਹੈ ਸਤਸੰਗ ਪੰਚ ਸਤ ਆਦੀ ਤੇ ਪੰਚ ਭੂਤਾਂ ਕੇ ਗੁਣ ਪਰਮ ਪੁਰਖ ਕੀ ਘਾਟੀ ਕਿਆ ਅਸਥਾਨ। ਊਪਰ ਭਾਰਤ ਖੰਡ ਮਨੁਖਾ ਜਨਮ ਹਾਟ ਪਰ ਆਲਾ ਸਤਿਸੰਗ ਤਿਸ ਆਲੇਭੀਤਰਥਾਤੀ। ਆਤਮ ਵਸਤੂਹੈ ਜਿਨਾਂਕੋ ਸੰਤਾਂਕਾ ਸੰਗ ਪ੍ਰਾਪਤਿ ਹੋਇਆ ਹੈ ਸੋ ਜਾਗਤ ਰਹੈ ਨ ਕਬਹੂੰ ਸੋਵੈ ਤਿੰਨਾਂ ਗੁਣ ਤਿੰਨਾਂ ਲੋਕਾਂ ਕੋ ਸਮਾਧੀ ਮੈ ਇਸਥਿਤ ਹੋਇਕੇ ਪਲੋਵੇ ਕਿਆ ਅਭਾਵ ਕਰੇ ਬੀਜ ਮੰਤ੍ ਰਾਮ ਨਾਮਕੋ ਹਿਰਦੇ ਮੈ ਲੈ ਰਹੇ। ਮਨ ਕੋ ਉਲਟਾਇ ਕਰਕੇ ਸੁੰਨ ਮੈ ਗਹੇ ਕਿਆ ਲਾਉਂਦੇ ਹੈਨ ਜਾ-ਗਤ ਰਹਿੰਦਾਹੈ ਅਲੀਆ ਇੰਦ੍ਰੀਆਂ ਨਹੀ ਭੁਖਨ ਕਰ ਦੀਆਂ ਪਾਂਚੋ ਇੰਦ੍ਰੀਆਂ ਬਸਕਰਕੇ ਰਾਖੈ। ਗੁਰਾਂਕੀ ਸਾਖੀ ਰਾਖੈ ਚੀਤ। ਮਨਤਨ ਅਰਪੇ ਕ੍ਰਿਸਨ ਪਰੀਤ ਗੁਰਾਂਕੀ ਅਰ ਸ਼ਾਸਤ੍ਰਾਂ ਕੀ ਸਿਖਿਆ ਕਾ ਜੋ ਬੀਚਾਰ ਹੈ ਏਹ ਪਲਵ ਕਹੀਏ ਜਹਾਜ ਕਰਿਆ ਹੈ ਅਪਨਾ ਜਨਮ ਨ ਜੂਐ ਹਾਰੇ ਆਸਰ ਨਦੀ ਜੋ ਆਸੁਰੀ ਸੰਪਤੀ ਹੈ ਤਿਸਕਾ ਮੂਲ ਜੋ ਅਗਿਆਨਹੈ ਤਿਸਕਾ ਬਾਧਾ ਕਰ

ਦੇਹੈਂ ਪਸਚਮ ਜੋ ਪਿਛਲੀ ਤਰਫ ਸੰਸਾਰਵਲ ਮਨ ਹੋਇਰਹੇਹੈਂ ਤਿਸਕੋ ਫੇਰਕਰ ਪ੍ਰਕਾਸ ਰੂਪ ਜੋ ਪ੍ਰਮਾਤ ਮਾਹੈ ਤਿਸਦੀ ਤਰਫ ਚੜ੍ਹਾਂਵਦੇ ਹੈਂ ਬ੍ਰਿਤੀ। ਅਜਰਕਾ ਮਾਦਿਕਾਂਕੋ ਜੋ ਜਰੈ ਤਿਸਕੋ ਨਿਝਰ ਬ੍ਰਹਮਾਨੰਦਝਰਦਾ ਜਗੰਨਾਥ ਸਿਉਂਗੋਸਟ ਕਰਦਾਹੈ ਦੁਆਰੇ ਜੋ ਸਤਸੰਗ ਸੋ ਜੋਤੀਦਾ ਭਉਮੁਖੀਆ ਦੀਵਾਹੈ ਪਲੂਪਤ੍ਰ ਸੋ ਕਉਣ ਕੋਸਪਾਂਚ ਸੋ ਅਨਤ ਕਿਆ ਬਾਹਿਰ ਕਰੇਹੈਂ ਤੇਮੂਲਕੋ ਵਿਚਾਰ ਕਿਆ ਰਿਦੇ ਮੈ ਧਾਰਨ ਕਰਿਆ ਹੈ ਸਰਬ ਕਲਾ ਕੋ ਲੇਕਰ ਆਪਿਰਹੇ। ਮਨਨੂੰ ਮਾਣਿਕ ਕਿਆ ਸੁਧ ਕਰਕੈ ਰੁਣਾਰੂਪੀ ਰਤਨਾਮਹਿਗੁਹੈ ਮਸਤਕ ਕ- ਹੀਏ ਉਤਕ੍ਰਿਸਟ ਪਦਮਕਉਲ ਸੰਤਾਂ ਕਾ ਸੰਗ ਤਿਸ ਕੇ ਦੁਆਲੇਮਣੀਆਂਕਰਣਾ ਮੁਦੜਾਮੈਤ੍ਰੀ ਮਾਹਿਨਿਰੰਜ ਨ ਤ੍ਰਿਭਵਣਧਣੀਹੈ ਪੰਚ ਜੋ ਸਤਸੰਤੋਖਾਦਿਕ ਤਿਨਾਂ ਕਾ ਸਬਦ ਕਿਆ ਉਪਦੇਸ ਨਿਰਮਾਇਲ ਜੋ ਸੁਧਬਾਜੈ ਕਿਆਉਚਾਰਦੇਹੈਂ ਆਸੁਰੀਗੁਣ ਜੋਹੈਂ ਤਿਨਾਂ ਦੈਤਾਂਦਾ ਦਲਿਮਲਿਆਹੈ ਤਿਨਾਂਗੁਰਮੁਖਾਂਨੂੰ ਗਿਆਨ ਪ੍ਰਾਪਤਿ ਹੋਇਆਹੈ ਬੇਣੀ ਜਾਚੈ ਤੇਰਾ ਨਾਮ ॥ ੧ ॥

ਰਾਗ ਨਟ ਮਃ ੪

੧ ਓ ਸਤਿਗੁਰਪ੍ਰਸਾਦਿ ॥

ਪੰਚ ਧਾਤੂ ਦੇਹੀ ਵਿਚ ਅਸਾਧ ਦੋਖਹੈ ਕਾਮ ਕ੍ਰੋਧਾ ਦਿਕ ॥੩॥ ਹਮਰੇ ਵਿਖੇ ਅਵਗਨ ਵਿਖਿਆਂ ਕੇ ਬਹੁਤ

ਹੈ॥੫॥ ਹਰਿ ਚੇਤਿਓ ਤਾਂ ਮੋਖ ਕੀਓ ਮੁਖ ਪ੍ਰਮਾਤਮਾਂਨੇ ਸੋ ਪ੍ਰਮਾਤਮਾ ਚੇਤਿਓ ਤਿਸਕਰ ਮੋਖ ਭਏ ਵਾ ਹਸਤੀ ਮੋਖਤੇ ਤੰਦੂਆ ਭੀ ਮੁਕਤਿ ਭਇਆ ॥੭॥ਹਰਿਕੀ ਨ ਦਰਿ ਹੋਇ ਕਿਆ ਹੁੰਦੀਹੈ।ਹੇ ਕਿਆ ਹੇ ਭਾਈ ਤਾਂ ਫੇਰ ਹੋਜਾਂਦਾਹੈ ਨਿਹਾਲ। ਹਰਿਰੰਗਦਾ ਰੰਗ ਮਹਿਲਹਰੀ ਸਰੀਰ ਰੂਪੀ ਘਰ ਸਵਾਰੋ ਲਾਲ ਵਿਚੋਂ ਬੇਅੰਤ ਲਾਲ ਜੋ ਹੈ ਹਰੀ ਲਾਲ ਪਿਆਰਾ ਹਮਾਰੀ ਤੇ ਹਰਿਕੀ ਗੁਰਾਂ ਨੇ ਕਰੀਹੈ ਬਸੀਠੀ। ਹਮ ਹਰੀ ਨਿਹਾਲ ਸਰੂਪ ਦੇਖੇ ਤਾਂ ਭਈ ਨਿਹਾਲ। ਤਨ ਕਰਿ ਨਿਹਾਲ ਬਾਣੀ ਕਰ ਨਿਹਾਲ॥੯॥ ਹਰੀਦੇ ਮੇਲ ਮੈਂ ਇਸਥਿਤ ਹੋ। ਹੇ ਕ- ਹੀਏ ਹੇਭਾਈ ਹੋਵੇਂਗਾ ਨਿਹਾਲ। ਹਜੂਰੀ ਨਿਹਾਲਰੂਪ ਪ੍ਰਮਾਤਮਾਂ ਦੇਖਕਰ ਭਈ ਨਿਹਾਲ ਮਨ ਤਨ ਬਾਣੀਕ ਰ॥ ਮਃ੫ ॥ ਤਹਿ ਗਰਭ ਜੋਨ ਕਹਿ ਆਂਵਦਾਹੈ ਵਾ ਤ ਹਿ ਕਹੀਏ ਤਿਸ ਗਰਭ ਜੋਨ ਵਿਖੇ ਕਦ ਆਂਵਦਾਹੈ॥ ਅਸਟਪਦੀਆਂ ਮਃ ੪॥ ਮੈਲਾਗਰ ਹੈ ਮਲ ਰਾਗਦ੍ਵੈਖ ਕੇ ਗਾਰਨ ਵਾਲਾ। ਹਰੀ ਰੰਧਾਰੇ ਦੀ ਮੁਸ਼ਕ ਮੁਸ਼ਕ ਰ ਹੀਹੈ ਗਾਵਤ ਹੋਕੇ ਜਿਨਾਂਨੇ ਪਿਛੇ ਹਰੀ ਗੁਣ ਗਾਏ ਅਬ ਜਿਨਾਂਨੇ ਗਾਵਤ ਹੋਇਕੇ ਹਰਗੁਣ ਗਾਏ ਤੇ ਅਗੇ ਜੇਹੜੇ ਗਾਵਤ ਹੋਇਕੇ ਹਰੀ ਗਾਵਨਗੇ ਸੋ ਗੁਰਾਂਨੇ ਨਿ ਸਤਾਰੇ। ਕਲਰ ਖੇਤ ਕਉਣ ਸਕਾਮੀ ਕਰਮ ਕੂੜ ਜ ਮਾਇਆ ਸੋ ਭੀ ਵਿਖਾਲੇ ਮਾਤ੍ਰ। ਕੂੜੇ ਕੇ ਖਲਵਾੜੇ

ਅਗੇ ਫਲ ਭੀ ਕੂੜਾ ਹੋਵੇਗਾ। ਵਾ ਕਲਰ ਖੇਤ ਪਾਪਾਂ ਵ ਸਿਸਟ ਰਿਦਾ ਹੈ ਤੇ ਕੂੜ ਜਮਾਇਆ ਸ੍ਵਨ ਮਨਨ ਨਿਧਿਆਸਨ ਕਰਨਾ ਹੈ ਏਭੀ ਉਸਦਾ ਕੂੜਾ ਹੀ ਹੈ ਕੂੜੇਕੇ ਖਲਵਾੜੇ ਕਿਆ ਜੇਹੜਾ ਸਖਿਆਤਕਾਰ ਹੋਯਾ ਕਹਿੰਦਾ ਹੈ ਜਿਤਨੇ ਕਰਜ ਹੈਂ ਦੇਵਤਿਆਂ ਕੇ ਰਿਖੀਆਂ ਕੇ ਤੇ ਕਰਜ ਮੰਗਣੇ ਵਾਲੇ ਸੋ ਕਰਦਿਤੇਹੈਂ ਸੇਵਕਾਂ ਦੇ ਪਗ ਲਗਣੇ ਵਾਲੇ ਵਾ ਪਗ ਲਗਨਵਾਲੇ ਦੇ ਸੇਵਕ ਕਰ ਦਿਤੇ।ਨਥਹਾਰੇ ਨੇ ਨਥਖੀਨੀ ਕਿਆ ਪਾਈਹੈ ਨਕ ਵਿਚ ॥੩॥ ਲਗਲਗ ਕਿਆ ਲਗਨ ਲਗੀ ਮਨਕਰ ਕੇ ਤੇ ਪ੍ਰੀਤਿਲਗਾਈ ਤਨ ਕਰਕੈ ਅਰ ਬਹੁ ਪ੍ਰੀਤ ਲ ਗਾਈ ਕਹੀਏ ਬਾਨੀ ਕਰਕੈ ਇਸਪ੍ਰਕਾਰ ਸਾਧੂਆਂਕੈ ਸੰਗ ਲਗੈ ਤਾਂ ਸਵਾਦੈ॥੪॥ਜਿਉਂ ਕੁੰਚਰ ਤੰਦੂਐਪਕਰ ਚਲਾਇਓ ਖਿੰਚਿਆ ਤਾਂ ਕਰਿਊਪਰਕਹੀਏ ਉਪਰਾਲਾ ਕਰਕੈ। ਵਾ ਕਰ ਮਾਤ੍ਰ ਜਦ ਊਪਰ ਰਹਿਆ ਤਾਂ ਕਢ ਲਏ ਜਲਤੇ ਤਾਂ ਨਿਸਤਾਰੇ ਮੋਖ ਕੀਏ। ਵਾ ਹਸਤੀ ਭੀ ਤੇ ਤੰਦੂਆ ਭੀ ਮੋਖ ਕੀਏ॥੫॥ ਨਾਰਿਪੁਰਖ ਪ੍ਰਕ੍ਰਿ ਤੀ ਤੇ ਪੁਰਖ ਤੇ ਪੁਰਖ ਨਾਰੀ ਸਭ ਹੋਏ ਹੈਂ ਸਭ ਮੈਂ ਏਕ ਮੁਰਾਰੀ ਪੁਰਖ ਹੈ ਜਨਾ ਦੁਆਰਾ ਰਿਦੇ ਅੰਤਰ ਹਰਿ ਭਾਲੇ ॥੬॥ ਮੇਰ ਸੁਮੇਰ ਜੋ ਉਚਾਹੈ ਸੁਮੇਰ ਤਿਸ ਪਰ ਮੋਰ ਬਹੁਨਾਚੈ ਪ੍ਰੇਮਰਪੀ ਜੋ ਸੁਮੇਰ ਮੇਰ ਕਹੀਏ ਉਤਕ੍ਰਿਸਟ ਤਿਸਮੈਂ ਵਿਸਥਿਤ ਹੋਇਕੇ ਉਤਮ ਅਧਿ

ਕਾਰੀ ਨਾਚੈ ਪ੍ਰਸੰਨ ਹੋਂਦੇਹੈਂ ਜਬ ਗੁਰੂ ਰੂਪੀ ਘਨ ਓਰ ਝੁਕੇ ਘਨਹਾਰੇ ਕਿਆ ਸਬਦ ਕਰਦੇਹੈਂ ਡਾਲ ਜੋ ਅੰਗ ਇੰਦ੍ਰੇਹੈਂ ਫੂਲ ਜੋ ਕਰਮਹੈਂ ਬਿਸਕਾਰੇ ਕਿਆ ਬਿਸ਼ਿਆਂ ਵਾਲੇ ਰਾਖ ਸੰਸਾਰ ਰਾਖ ਵਿਖੇ ॥

ੴ ਸਤਿਗੁਰਪ੍ਰਸਾਦਿ ॥

ਮਾਲੀ ਗਉੜਾ ਮਃ ੪ ॥ ਪੰਚ ਸਬਦ ਦਰਗਹਿ ਬਾਜਿਆ। ਪੰਚ ਜੋ ਸੰਤ ਹੈ ਤਿਨਾਂ ਦੀ ਗਹਿ ਜੋ ਜਗਾ ਹੈ ਤਿਸ ਦੇ ਦਰ ਕਹੀਏ ਅੰਦਰ ਇਸ-ਥਿਤਿ ਹੋਇਕੇ ਸਬਦ ਬਾਜਿਆ ਕਿਆ ਉਚਾਰਨ ਕਰਿਆ ਤਾਂ ਹਰਿ ਮੰਗਲ ਗਾਇਓ ॥੪॥ ਹਰੀ ਚੜਿਆ ਹੈ ਰੰਗ ਜਿਨਾਂ ਨੂੰ ਓਹ ਗੁਰੂ ਸੋਭਾਦਾਇਕ ਮਿਲੇ ਤਾਂ ਹਰਿਕੇ ਚਲੂਲੇ ਰੰਗਮੈਂ ਮਨਿ ਰੰਗਿਆ ॥੫॥ ਗੁਰਮਤਿ ਕਰਕੇ ਨਾਮ ਜੋ ਪ੍ਰਸਿਧ ਹੈ ਹਰਿਹਰਿ ਤਿਸਕੋ ਧਿਆਈਐ। ਤੇ ਮਨ ਰੂਪੀ ਮਾਲਾ ਕਰਿ ਹਰਿ ਜਪਿ ਜਪੀਐ ॥ ੬ ॥ ਹਰਿ ਕੀਰਤਿ ਗੁਰਮਤਿ ਜਸ ਗਾਇਓ। ਗੁਰਾਂਦੀ ਮਤਿਕਰ ਜਸ ਰਤਿ ਪ੍ਰੀਤ ਪੂਰਬਕ ਗਾਇਓ॥ ੬ ॥ ਹਟ ਹਾਟ ਕਿਆ ਡਬਾ ਵਾ ਸੰਸਾਰ ਤੇ ਹਟਕਰ ਤੇ ਸਤਸੰਗ ਹਾਟਮੈ॥ ਮਃ ੫॥ ਕੋਟ ਭਗਤ ਉਧਾਰ ਕਰੀ ਕਰਣ ਵਾਲਾ ਵਾ ਕਰੀ ਹਾਥੀ ਆਦਿਕ ਭਗਤ ਉਧਾਰਣੇ ਵਾਲਾ ॥੪॥ ਗਾਰੜ ਕਿਆ ਮੰਤ੍ਰ ਤਿਸਕੋ ਸਰਪ

ਕਾ ਨਹੀਂ ਭੈ ਪ੍ਰਾਣ ਮਨਤਨ ਸੰਤਾਂ ਕੀ ਤਰਫ ਬਹੁਲ-ਤਾ ਕਰਕੇ ਲਗੇ ॥

੧ ਓ ਸਤਿਗੁਰਪ੍ਰਸਾਦਿ ॥ ਬਾਣੀ ਭਗਤਾਂਕੀ ॥ ਮੇਘਾ ਜੋ ਮੇਢਾ ਹੈ ॥੨॥ ਗਜ ਹਸਤੀ ਕੇ ਪ੍ਰਾਨ ਉਧਾਰੀ ਅਲੇ। ਗਜ ਕਰਕੇ ਵਾ ਗਜ ਵਡਾ ਜੋ ਹਸਤੀਹੈ ਦੂਹਹੈ ਜਿਸਕੀ ਸਾਸਨਾ ਕਿਆ ਤਾੜਨਾ ਤਿਸਕੀ ਸਭਾਮੈ ਦ੍ਰੋਪਤੀਕੇ ਅੰਬਰ ਲੇਣੇਲਗੇ ਤਾਂ ਉਬਾਰੀਅਲੇ ਪਾਵਨ ਪੈਰਾਂ ਕਰਕੇ ਤਾਰੀਅਲੇ। ਵਾ ਤਾਰਕੇ ਕਿਤਨੇ ਹੀ ਪਾਵਨ ਕਰੇਹੈਂ ਵਾ ਅਪਾਵਨ ਕਿਤਨੇ ਹੀ ਤਾਰੇਹੈਂ॥੩॥ ਏਕਲ ਚਿੰਤਾ ਰਾਖ ਅਨੰਤਾ ਇਕ ਜੋ ਅਨੰਤ ਹੈ ਤਿਸਕੀ ਚਿੰਤਾ ਰਾਖ। ਵਾ ਹੇ ਅਨੰਤ ਤੂੰ ਇਕ ਰਖਦਾ ਹੈਂ ਚਿੰਤਾ ॥

੧ ਓ ਸਤਿਗੁਰਪ੍ਰਸਾਦਿ ॥ ਮਾਰੂ ਮਹਲਾ ੧ ॥ ਪਿਛਹੁ ਰਾਤੀ ਸਦੜਾ ਨਾਮ ਖਸਮ ਕਾ ਲੇਹ ਪਿਛਲੀ ਰਾਤ੍ਰ ਵਾ ਪਿਛਲੀ ਅਵਸਥਾ ਵਾ ਪਿਛਲੀਰਾਤ੍ਰ ਮਨੁਖਾ ਜਨਮ ਵਾ ਕਲਜੁਗ ਸਦੜਾ ਉਪਦੇਸਏਹਹੈ ਨਾਮ ਖਸਮਕਾ ਲੇਹੁ।ਖਿਮਾਰੂਪੀਖੇਮੇ ਚੰਦੋਏ ਜਸਰੂਪੀ ਛਤ੍ਰ ਭਗਤੀ ਰੂਪੀ ਸਰਾਇਚੇ ਕਨਾਇਤ ਦਿਸਨਰਥਪੀੜੇਸ੍ਰਵਨ ਮਨਨਾਦੀ ਸੱਦਕਰ ਮਿਲਦੇਹੈਂ ਵਾ ਸ਼ੀਘ੍ਰ ਮਿਲਦੇਹੈਂ ॥੨॥ਤੇਰਾ ਘਰ ਘੁੰਮਣ ਵਾਣੀ ਤੀਨ ਗੁਣਾਕੀ ਵਿਚ ਪੈ

ਰਹਿਆਹੈਂ ਹੇ ਭਾਈ॥੪॥ ਕਰਣੀ ਉਪਲਖਤ ਸਰੀਰ ਏਹੁ ਕਾਗਦ ਹੈ ॥੪ ॥ ਬਿਮਲ ਮਝਾਰ ਸਤਸੰਗ ਰੂਪੀ ਸਰੋਵਰ ਹੈ ਕਥਾ ਕੀਰਤਨ ਨਾਮ ਏਹ ਨਿਰਮਲ ਜਲ ਹੈ, ਪਦਮਨ ਜੋ ਸੰਤ ਏਹ ਨਿਰਮਲ ਹੈ ਜਿਨਾਂਦਾਰਿਦਾ ਸੋ ਬਸਦੇ ਹੈਂ ਤਹਾਂ। ਜਾਵਲ ਜਾਲਾ ਭੀ ਪਦਾਰਥਾਂ ਰੂਪੀਹੈ ਤਹਾਂ ਪਦਾਰਥ ਜਾਲੇ ਕੇ ਭਖਨ ਕਰਨੇ ਵਾਲੇ ਮਨਮੁਖ ਭੀ ਤਹਾਂ ਹੈਂ ਪਦਮਨ ਸੰਤਾਂ ਕੋ ਜਲ ਕੀ ਸੰਗਤ ਹੈ ਤੇ ਜਾਲੇ ਖਾਣੇ ਵਾਲੇ ਮਨਮੁਖ ਕੋ ਰਸਕੀ ਸੰਗਤ ਹੈ। ਏਨਾਂਕੋ ਸੰਗਦਾ ਦੋਸ ਨਹੀਂ ਜੋ ਭਾਈ ਮੰਦ ਸੰਗਤ ਹੈ ਏਕਸੀਹੀ ਸੰਗਤ ਹੈ। ਵਾ ਸੰਤਾਂਕੋ ਪਦਾਰਥਾਂਕੇ ਸੰਗ ਦਾ ਦੋਖ ਨਹੀਂ ਹੇ ਦਾਦਰ ਤੂੰ ਸੰਤਾਂਕੇ ਗੁਣਾਂ ਕੇ ਜਸਕੇ ਰਸ ਸੁਆਦ ਕੋ ਹੇ ਮਨਮੁਖ ਤੂੰ ਕਬਹਿ ਨ ਜਾਨਸ ਰੇ। ਬਸਦਾ ਹੈ ਨਿਰਮਲ ਜਲਮੈ ਤੇ ਭਖਦਾ ਹੈ ਸਿਬਾਲ ਪਦਾਰਥਾਂ ਕੋ ਅੰਮ੍ਰਿਤ ਗੁਣ ਜੋ ਹੈ ਵਾ ਨਾਮ ਰਸਿ ਤਾਂਕੋ ਨਾ ਲਖਸਿਰੇ। ਤੂੰ ਤੋ ਬਸਦਾ ਹੈ ਜਲਮੈਂ ਨਿਤ ਤੇ ਨਾ ਵਸਤ ਅਲੀਅਲ ਜਗਜਾਸੀ ਤੇ ਜਗਜਾਸਣਾ ਤੂੰ ਵਿਚ ਰਹਿੰਦਾ ਗੁਣਾਂਕੋ ਨਹੀਂ ਗ੍ਰਹਿਣ ਕਰਦਾ ਮੋਰ ਕਹੀਏ ਊਪਰ ਤੇ ਦੂਰੋਂ ਆਇਕਰ ਚਰਾਗੁਨਰੇ ਕਿਆ ਚੁਘ ਜਾਂਦਾਹੈ ਵਿਚ ਰਹਿੰਦੇ ਨਹੀਂ ਲੈਂਦੇ ਤੇ ਦੂਰੋਂ ਆਇਕਰ ਲੈਜਾਂਦੇ ਹੈਂ। ਇਸਮੈਂ ਕਿਆ ਨਮਿਤਹੈ ਤਿਸਪਰਕਹੈਂ ਜੈਸੇ ਚੰਦਕੋ ਦੇਖਕਰ ਕਵੀਆਂ ਦੂਰੋਂ ਨਿਵਦੀਆਂ ਹੈਂ।

ਵਾ ਨਿਵਸਸ ਕਹੀਏ ਪ੍ਰਕਾਸਦੀਆਂ ਹੈਂ ਇਸ ਮੈਂ ਅਨ ਭਊ ਕਿਆ ਰਿਦੇਕਾ ਅਭਿਪ੍ਰਾਯਹੀ ਕਾਰਣ ਹੈ ਜਿਸ ਕਾ ਅਭਿਪ੍ਰਾਯ ਸੰਤਾਂਕੇ ਸਾਥ ਮਿਲਿਆ ਹੈ ਸੋ ਚਾਹੋ ਦੂਰ ਰਹਿ ਤੇ ਜਿਸਕਾ ਅਭਿਪ੍ਰਾਯ ਨਹੀਂ ਰਲਿਆ ਸੋ ਭਾਵੇਂ ਵਿਚਹੀ ਰਹੇ ਇਸੀਪਰ ਚਿਚੜਦਾ ਅਉਰ ਦ੍ਰਿਸ਼ ਟਾਂਤ ਕਹੇਹੈਂ ਅੰਮ੍ਰਿਤਤੇ ਖੰਡ ਮਧਕਰ ਸੰਚੀਐ ਤੂੰ ਬਾਰ ਕਹੀਏ ਪੁਨਃ ਨਹੀਂ ਅਤਰ ਹੋਂਦਾ ਤੈਸੇ ਅੰਮ੍ਰਿਤ ਗਿਆ ਨ ਤੇ ਖੰਡ ਭਗਤੀ ਦੂਧ ਨਿਸਕਾਮ ਕਰਮ ਤੇ ਮਧੂ ਜੋ ਨਾਮ ਹੈ ਏਨਾਂ ਕਾ ਪ੍ਰਤਿਪਾਦਿਨ ਕਰਕੈ ਸੁਨਾਈਏ ਤ ਉ ਭੀ ਤੂੰਬੇਵਤ ਜੋ ਮਨਮੁਖ ਸੋ ਅਪਨੀ ਖੁਵਿਆਈ ਕੋ ਤਿਆਗਕਰ ਅਤਰ ਨਹੀਂ ਹੋਤਾ ਕੋਮਲ ਸੁਭਾਉਕੋ ਨਹੀਂ ਧਾਰਤਾ। ਵਾ ਰਤਰ ਨਹੀਂ ਹੋਂਦਾ ਵਾ ਤੂੰ ਬਨਚਾ ਤਰ ਕਿਆ ਬਨਚਰਹੀ ਰਹਿਆ ਆਪਨਾ ਆਪ ਤੂੰ ਕ ਬਹੁ ਨ ਛੋਡਸ ਪਿਸਨਕਹੀਏ ਚੁਗਲਕੀ ਜੈਸੇ ਚੁਗਲੀ ਸਾਥ ਪ੍ਰੀਤੀ ਹੋਤੀ ਹੈ ਤੈਸੇ ਤੂੰ ਆਪਨਾ ਸੁਭਾਉ ਨਹੀਂ ਤਿਆਗਦਾ। ਵਾ ਪਿਸਨ ਕਹੀਏ ਚਿਚੜ ਜੋ ਹੈ ਜੈਸੇ ਰਕਤ ਕੋ ਪਾਨ ਕਰਦਾ ਹੈ ਦੁਧ ਕੋ ਨਹੀਂ ਲੈਂਦਾ ਤੈਸੇ ਗੁਣਾਂਕੋ ਨਹੀਂ ਗ੍ਰਹਣ ਕਰਦਾ ਅਉਗਣ ਹੀਂ ਗ੍ਰਹਣ ਕਰਦਾਹੈਂ। ਪੰਡਿਤ ਸੰਗ ਵਸਹਿ ਜਨ ਮੂਰਖ ਆਗਮ ਤੇ ਸਾਸ ਜੋ ਵੇਦਹੈਂ ਵਾ ਆਗਮ ਜੋਬੇਦਹੈ ਤਿਸਕੀ ਸਾਸ ਜੋ ਆਗਿਆਹੈ ਤਿਸਕੋ ਭੀ ਸੁਨੇ ਜੈਸੇ ਓਹਨਹੀਂ ਧਾਰ

ਦਾ ਤੈਸੇ ਮਨਮੁਖ ਸੰਤਾਂਕੇ ਬਚਨ ਨਹੀਂ ਧਾਰਦਾ ॥੫॥
ਜੋ ਮੈਂ ਬੇਦਨਸਾ ਕਿਸ ਆਖਾਂ ਮਾਈ। ਹਰਿਬਿਨਜੀਉ
ਨ। ਹਉਂ ਦੋਹਾਗਣ ਖਰੀ।ਗਇਆ ਸੁ ਜੋਬਨ।ਭਣਤ
ਨਾਨਕ ਅੰਦੇਸਾ ਸੰਸਾ ਏਹੀ। ਬਿਨ ਦਰਸਨ ਸਖੀ ਸ
ਹੇਲੀ ਸੁਣ ਸਹਿਕੀ।ਤੂੰਦਾਨਾ ਸਾਹਿਬ ਖਿਜਮਤਕਰੀ
ਜਨ ਤੇਰਾ।ਸਾਹਿਬਕਾ ਹੁਕਮ ਮੋੜਨਾ ਨਹੀਂ ਕਰਿਆ
ਜਾਂਦਾ। ਵਾ ਹੁਕਮ ਜਥਾਵਤ ਨਹੀਂ ਗ੍ਰਹਣ ਕਰਿਆ
ਜਾਂਦਾ ਮਾ ਲਾਲੀ ਮਤਿ ਸੰਤੋਖ ਵਸਿਸਟ ਮਨ ਸੋਭੀ ਲਾ
ਲਾਹਿਹੈ ॥੮॥ ਜੇਹੜੇ ਮਨਮੁਖ ਦੂਰ ਜਾਣਦੇਹੈਂ ਸੋਮਨ
ਮੁਖ ਜੂਨਾਂਮੈ ਫਿਰਦੇ ਹੈਂ ਭਣਤਿ ਨਾਨਕ ਅਕਥ ਕੀ
ਕਥਾ ਸੁਣਾਉਣ ਵਾਲੇ ਸਤਿਗਰ ਮਿਲੈਂ ਤਾਂ ਏਹੁ ਧਨ
ਪਾਈਦਾਹੈ॥੯॥ ਸੂਰਕੀ ਸੂਰ ਸੋਖਲੈ ਤੇ ਸੋਮਕੀ ਸੂਰ
ਪੋਖਲੈ ਕਿਆ ਭਰਲੈ। ਜੂੜ ਕਰਕੇ ਮਰਤ ਪਵਨਕੇ
ਸਾਥ ਦਸਵੇਂ ਦੁਆਰ ਸੋ ਸਨਬੰਧ ਕੀਜੈ।ਵਾ ਸੂਰ ਤਮੋ
ਗੁਣ ਆਦਿਕਾਂ ਕਾ ਜੋ ਸਰਹੈ ਤਿਸਕੋ ਸੋਖਲੈ ਤੇਸੋਮ ਜੋ
ਸਤੋਗੁਣ ਕਾ ਸਰ ਹੈ ਤਿਸ ਕੋ ਪੋਖ ਲੈ ਇਹ ਜੁਗ
ਤੀ ਕਰਮਰਤ ਕਿਆ ਸੁਾਸਾਂ ਸਾਥ ਨਾਮਕਾ ਸਨ ਬੰਧ
ਕੀਜੈ। ਮੀਨਕੀ ਨਿਆਈਂ ਜੋ ਚਪਲ ਹੈ ਮਨ ਇਸ
ਜੁਗਤਿ ਸਿਉ ਰਾਖੀਐ।ਮੂੜੇ ਕਾਇਚੇ ਕਿਆ ਕਚੇ
ਭਰਮ ਮੈਂ ਭੁਲਰਹਿਆਹੈਂ ਅਜਰ ਜੋ ਕਾਮਾਦੀਹੈਂ ਤਿਸ
ਕੋ ਗਹੁ ਕਰਕੈ ਜਾਰਲੈ ਅਰ ਮਨਨੂੰ ਮਾਰਲੈ ਜਨ ਜੋ

ਹਰੀ ਕੋ ਮਨ ਕਰਕੇ ਰਵੇ ਤਾਂ ਮਨ ਪਵਨ ਕੋ ਰੋਕਕੇ ਦਸਵੇਂ ਦੁਆਰਮੈਂ ਅੰਮ੍ਰਿਤ ਪੀਜੈ । ਵਾ ਮਨ ਤੇ ਪਵਨ ਸੁਆਸਾਂ ਸਾਥ ਰਾਮਨਾਮ ਪੀਜੈ ॥੧੦॥ ਮਾਇਆ ਮਨ ਵਲੋਂ ਨਾ ਮੋਈ ਤੇ ਮਨ ਮਾਇਆ ਵਲੋਂ ਨਹੀਂ ਮੋਇਆ ਸੰਸਾਰਮੈ ਕਾਮਾਦਿਕ ਲਹਿਰੀ ਸੋਈ ਭਈ ਮੈਂ ਕਹੀਏ ਸ਼ਰਾਬ ਤਿਸਕਰ ਮਤ ਹੋਇਰਹਿਆਹੈ ਜਿਤ ਸਰੀਰ ਬੋ ਹਿਥਮੈਂ ਸਚਾ ਵਖਰ ਸੋ ਜਲ ਸੰਸਾਰ ਪਦਾਰਥਾਂਤੇ ਤਰ ਕਰਕੇ ਸਿਰ ਜੋ ਪ੍ਰਮਾਤਮਾਂ ਹੈ ਤਿਸਮੈਂ ਟਿਕਦਾ ਹੈ ਸਚ ਜਿਨਾਂਨੂੰ ਪ੍ਰਾਪਤ ਭਇਆ ਹੈ ਤਿਸਨੂੰ ਲਗੈ ਕਤ ਕਹੀਏ ਚੀਰਾ ਦੁਖ ਵਾ ਕਲੰਕ ਵਾ ਕਤ੍ਰਾਮਾਤ੍ਰ । ਸੰਸਾਰ ਤਖਤ ਕਾ ਰਾਜਾ ਜੋ ਹੈ ਤਿਸਮੈਂ ਟਿਕਦਾਹੈ ਗੁਣੀ ਭੈ ਭਈ ਹੈ ਜਿਨਾਂਕੋ ਸਤ ਆਦਿਕਾਂ ਕਾ ਆਇਣ ਜੋ ਸੰਤ ਹੈਂ ਤਿਨਾਮੈਂ ਰਤੀ ਪ੍ਰੀਤੀ। ਵਾ ਭਈ ਹੈ ਪੰਚ ਸੰਤਾਂਕਾ ਆਇਣ ਜੋ ਪ੍ਰਮਾਤਮਾਂ ਤਿਸਮੈਂ ਪ੍ਰੀਤੀ॥੧੧॥ ਊਪਰਗਗਨਮੈਂ ਪੂਰ ਭਲੀਪ੍ਰਕਾਰ ਗੋਰਖ ਪਰਖਤਾਂ ਆਤਮ ਗੁਰੂ ਕਾ ਪੁਨ ਵਾਸੀਹਾਂ ਵਾ ਚਾਰ ਤਤਾਂਤੇ ਪਰੇ ਜੋ ਅਕਾਸ ਹੈ ਤਿਸ ਅਕਾਸ ਤੇ ਪਰੇ ਗੋਰਖਹੈ ਤਿਸਕਾ ਆਗਮ ਗੁਰੂ ਜੋਹੈ ਪ੍ਰਮਾਤਮਾ ਤਿਸਕਾ ਪੁਨ ਕਹੀਏ ਬਹੁੜੋ ਵਾਸੀਹਾਂ॥ ਮਃ ੩॥ ਏ ਬਾਬਾ ਦੇਹਮੈ ਜਬਤਲਕ ਵਸਾਂ ਹੇ ਸਚ ਤੈਨੂੰ ਭਾਵਾਂ ਵਾ ਹੇ ਬਾਬਾਗਾਵਾਂ ਸਤਸੰਗ ਮੈਂ ਵਸਣਾ ਦੇਹ॥੩॥ ਵਿਰਹੁ ਆਪਾ ਭਾਉ ਗਵਾਇਕੈ ਹਰਕੀ ਚਰਣੀਲਾਗ

ਏਹੁ ਰਾਹੁ ਹੈ।ਅਗਲੀ ਤੁਕ ਮੈਂ ਰਾਹੁ ਕਾ ਅਰਥ ਹੈ।।੪॥
ਓਨਾਂ ਵਿਚ ਆਪਾ ਭਾਉ ਵਰਤਦਾ ਹੈ ॥ ਮः ੪ ॥
ਹਰਿ ਹਰਿ ਨਾਮ ਜੋ ਹੈ ਤਿਸਕਾ ਮੈਂ ਖਿਰਹੀ ਹਾਂ॥੫॥
ਹਰਿ ਪ੍ਰਭ ਦੀ ਕਥਾ ਸੁਣਾਇ ਕਰਕੇ ਗੁਰਾਂ ਦੁਆਰੇ
ਹਰਿ ਹਰਿ ਮਤਿ ਜਿਨਾਂ ਕੇ ਰਿਦੇ ਸਮਾਣੀ ਤਿਨਾਂ ਦੁ
ਆਰਾ/ਸੁਰਤੀ ਜੋ ਗੁਰ ਹੈਂ ਤਿਨਾਂ ਮੈਂ ਸੁਰਤਿ ਜਦ ਸਮਾਣੀ
ਤਾਂ ਗੁਰ ਪੁਰਖਾਂ ਨੇ ਪ੍ਰਭੁ ਪੁਰਖ ਸਾਥ ਮਿਲਾਏ। ਵਾ
ਪ੍ਰਭੁ ਪੁਰਖ ਨੇ ਗੁਰ ਪੁਰਖ ਸਾਥ ਮਿਲਾਇਆ ਸ੍ਰਤੀਆਂ
ਕਰਕੇ ਜੋ ਪ੍ਰਤਿਪਾਦਜ ਤਿਸ ਮੈ ਸੁਰਤਿ ਸਮਾਣੀ ॥੭॥
ਜੋ ਹਰਿ ਮੇਰਾ ਸੁਆਮੀ ਜੋ ਪ੍ਰਸੰਨ ਹੋਵੇ ਤਾਂ ਹਰਿ ਸਿ
ਮਰਨਿ ਪ੍ਰਾਪਤਿ ਹੋਵੇ ਹਰਿ ਸਿਮਰਤ ਮਲ ਲਹਿ ਜਾਵੈ
ਜੀਉ ਕਿਉਂ ਤਰੀਏ ਦੁਤਰ ਸੰਸਾਰੀ ਕ੍ਰਿਆ ਵਾ ਮਾ
ਇਆ ਜੋ ਹੈ ॥ ੮ ॥ ਹਰਿ ਧਨ ਜੋ ਧੰਨਤਾ ਜੋਗ ਹੈ ਤਿ
ਸਕੋ ਸੰਚ ਰਖਹੁ ॥ਮः ੫॥੪ ਉਥਾਨਕਾ--ਕੋਈ ਕਿਸੀ
ਕੋ ਗਾਰੀ ਦੇਂਦਾ ਸੀ ਤਿਸ ਪਰ ॥ ਮੁਖ ਤੇ ਸ੍ਵਨ ਕਰ
ਗਾਰਾਂ ਕਿਆ ਗਾਰੀਆਂ ਕਵਨ ਚਿਹਨ ਹੋਆ ਹੈ ਤੇਰੇ
ਹੇ ਸੁਨ ਭਾਈ ਜਿਸੇ ਊਪਰ ਤੂ ਛੋਹਿਓਂ ॥ ੭ ॥ ਜੋ
ਖਿਨ ਭੀਤਰ ਛੋਡ ਜਾਇ ਤਾਂ ਕੇ ਕਿਆ ਦੇਖ ਵਾ ਤਾ ਕੇ
ਕਿਆ ਤੇਰੇ ਕੋ ਛੋਡ ਜਾਏਂਗੇ ਬੈਰੀ ਜੋ ਰਸ ਹੈਂ ਤਿਨਾਂ
ਦੇ ਰੰਗ ਸੰਗ ਕਰਕੇ ਚਲੇ ਰਹਿਆ ਆਲਸ ਰੂਪੀ
ਸਿਆਲ ਬਪਰੇ ਕਉ ਕਢ ਦਇ ਤਿਸਕੀ ਹੀ ਓਟ

ਵਿਕਾਵਨਾਂ ਹੈ ਵਾ ਤਿਸਕਾਵਿਰੋਧੀ ਜੋਵਿਚਾਰ ਉਦਮ ਕਰਕੇਤਿਸਕੀਓਟ ਵਿਕਾਵਸਿਰੇ। ਦੁਲਾਰਿਓ ਕਿਆ ਛਪਾਇਓ॥੧੦॥ਹੇ ਮਨਮੁਖ ਅੰਧ ਕਹਾਂ ਵਸਤੂਹੈ ਇਸ ਮੈ॥੧੨॥ ਕੁਚਲ ਹਿਰਦੇ ਕਰਕੇ ਕਠੋਰ ਬਾਣੀਕਰਣੇ ਅਨਹਦ ਸਬਦ ਦਸਮ ਦੁਆਰ ਵਜਿਓ ਤਹ ਥਾਨ ਮੈ ਨਾਮ ਕਰਕੈ ਅੰਮ੍ਰਿਤਚੋਇਆ ਵਾ ਤਿਸ ਸਤਿਸੰਗ ਅਸ ਥਾਨ ਮੈ ਆਇਆਤਾਂਅੰਮ੍ਰਿਤਚੋਇਆਮੁਖਮੈ॥੧੪॥ਫੂਟੋ ਆਂਡਾ ਪੜਦਾ ਹੰਤਾ ਰੂਪੀ ਬੇੜੀ ਟੂਟੀ ਪਗ। ਮਨ ਰੂਪੀ ਜਿ ਕਰਾਵੈ ਕਾਰ ਸੋ ਨਾਮੁ ਵਖਾਣੀਦਾ ਹੈ॥੧੫॥ ਪਾਠ ਦੋਇ ਕਮਾਵਨ ਕਾ ਮਾਠਾ ਵਾ ਕਾਮਾ ਮਨਕਾਮਾਠਾ ਬੇਦ ਕਮਾਵਣੇ ਵਲੋਂ ਮਾਠਾ ਹੈ ਵਾ ਕਾਮਨਾ ਕਰਕੇ ਮਾਠਾ ਹੈ ॥੧੮॥ ਨਿਰਭਉ ਨਿਰੰਕਾਰ ਦਇਅਲੀਆ ਜੀਅ ਜੰਤ ਸਗਲੇ ਪ੍ਰਤਿਪਲੀਆ ਕਾਟੈ ਬੰਧਨੇ ਠਾਕੁਰਜਾਕੇ ॥੧੯॥ ਮਾਇਆ ਮਦ ਕਰਕੇ ਮਨ ਤਨ ਨੂੰ ਸੰਗੇ ਜਾਣਿਆ ਵਾ ਮਾਇਆ ਦਾ ਮਦ ਮਨ ਤਨ ਕਰਕੇ ਸੰਗਜਾਤਾ। ਵਾ ਮਾਇਆ ਕਾ ਮਦ ਜੋ ਹੈ ਮਨ ਤਨ ਕਰਕੇਸਹਿਤ ਚਲੇ ਜਾਣ ਵਾਲਾ ਜਾਤਾ॥ਤਹਿ ਮਾਤ ਨ ਬੰਧ ਨ ਮੀਤ ਨ ਜਾਇਆ ਇਸਤ੍ਰੀ॥੨੧॥ ਹੈ ਤੇ ਹੋਸੀ ਤੇ ਆਹੇ ਕਿਆ ਪਿਛੇ ਸੀ ਮਨ ਤਨ ਕਰਕੇ ਹਰਿ ਸਿਉਂ ਪ੍ਰੀਤੀ ਲਾਈ॥੩੦॥ ਹਰਿ ਨਾਮ ਅੰਮ੍ਰਿਤਪਾਥ ਅਉਖਦੀ ਵਾ ਪਾਥ ਜਲ॥੩੧॥ ਅਗਨਿ ਭਖੈਭੜਹਾਰੇ ਭਖਕਰਕੇ

ਮਾਤਾ ਕੇ ਉਦਰ ਮੈ ਵਾ ਭਠ ਦੀ ਨਿਆਂਈ॥ ੩੨॥ ਵੀ
ਈ ਕਿਆ ਜਨਮ ਮਰਨ ਜੋ ਰੋਗ ਹੈ ਤਿਸਤੇ ਰਖਿਆ
ਕਰਣੇ ਕੋ ਨਾ ਵੈਦ ਨਾ ਭੈਣ ਨਾ ਭਾਈ ਇਕ ਰਾਮਹੀ
ਸਹਾਈ ਹੈ। ਵਾ ਵੈ ਜੋ ਦੁਨਿਆਵੀ ਵਾਲਾ ਰਾਮਹੈ ਇਕ
ਓਹੀ ਸਹਾਈ ਹੈ।ਹੋਰ ਭੈਣ ਤੇ ਭਾਈ ਨਹੀਕੋਈ।ਵਾ ਵੈ
ਦੁਨੀਆਂ ਮੈ ਪ੍ਰਾਪਤਿ ਕਰਣੇਵਾਲੇ ਕਾਮਾਦਿਕਹੈਂ ਤਿਨਾਂ
ਤੇ ਰਖਿਆ ਕਰਣੇ ਕੋ ਇਕ ਰਾਮ ਹੀ ਸਹਾਈ ਹ
ਹੋਰ ਭੈਣ ਭਾਈ ਕੋਈ ਨਹੀ॥ ੩॥ ਮਃ ੯॥ ਜਮਕੋ
ਡੰਡ ਪਰਿਓ ਸਿਰ ਊਪਰ ਤਬ ਸੋਵਨੇ ਤੇ ਜਾਗਿਓ॥
ਅਸ੍ਟਪਦੀਆ ਮਃ ੧ ॥ ਅਠ ਸਠ ਤੀਰਥਾਂ ਮੈ ਬਹੁ
ਭੇਖਾਂ ਕੋ ਧਾਰ ਕਰ ਘਣਾ ਹੀ ਭ੍ਰਮ ਥਾਕੇ ਤੂ ਅਜਰ ਦੇ
ਵਡਿਆਂ ਤੇ ਵਰ ਸ੍ਰੇਸ੍ਟ ਹੈਂ ਤੇ ਅਮਰਹੈਂ ਤੂੰ। ਜਲਬਿਲੋਵੈ
ਸਕਾਮ ਕਰਮ ਦਾ ਜੋ ਕਰਣਾ ਹੈ ਜਲਮਥੇ ਕਿਆਫਲ
ਮੰਗਣਾ ਕਰਦਾ ਹੈ ਤੇ ਫੇਰ ਤਤ ਕੋ ਲੋੜਦਾ ਹੈ ਅੰਧ
ਅਗਿਆਨਾ ਦੁਖ ਸੁਖ ਸੰਘਾਰ ਸਮੁਦਾਓ ਹੈ
ਵਾ ਦੁਖ ਅਰ ਸੁਖ ਸੰਘਾਰ ਹੋਂਦਾ ਹੈ ਸਬਦ ਮਰੇਮਰ
ਮਾਰ ਗੁਰਾਂ ਕੇ ਸਬਦ ਕਰਕੇ ਜੀਵਤਭਾਵਤੇ ਮੂਏ ਤਿਨਾਂ
ਨੇ ਮਰ ਜਮ ਕੋ ਮਾਰਿਆ ਹੈ। ਜਿਸਕੇ ਡਰ ਕਰਕੇ ਭੈ
ਭਾਗੀਐ ਕਿਆ ਭਜ ਜਾਵੈ ਅੰਮ੍ਰਿਤ ਹੈ ਤਾਕਾ ਨਾਉਂ।
ਆਗੇ ਕਿਆ ਹੋਣਾ ਹੈ ਜਾਨਦਾ ਨਹੀ ਮੈ ਤੂਹੀ ਹੈਂ ਭੁ
ਲਿਆਂ ਨੂੰ ਸਮਝਾਣੇ ਵਾਲਾ ਸਾਜਨ ਦੇਖਿਆਤਾਂਗਲਕੇ

ਸਾਥ ਮਿਲਿਆ ਸਚੇ ਨੇ ਲੇਖ ਪਠਾਇਆ ਗੁਰਾਂ ਵਲ ਵਾ ਭਗਵੰਤ ਵਲ। ਵਾ ਜਿਸ ਸਚੇ ਨੇ ਸਭਦਾ ਲੇਖ ਲਿਖਕੈ ਪਠਾਇਆ ਹੈ ਓਹ ਸਾਜਨ ਦੇਖਿਆ ਤਾਂ ਗ ਲਿਕੇ ਸਾਥ ਮਿਲਾਇਆ ਮੁਖਧਿਮਾਣੇ ਕਹੀਏ ਨਿੰਮੋ ਝੂਣੇ ਮੁਖਧਨ ਖੜੀਸੀ ਨਾਰ ਨ ਪੁਰਖ ਪੰਖਣੂ ਹੀਜੜਾ ਵਾ ਪੰਖੀ ਨਹੀ। ਤੂੰ ਦੀਪਕ ਤੂੰ ਧੂਪ। ਦੀਪਕ ਗਿਆਨ ਤੇ ਧੂਪ॥੪॥ ਹੇ ਲਾਲ ਪਿਆਰੇ ਖਸਮ ਹਮਾਰੇ ਸੁਣ ਐਸਾ ਲਾਲਾਂ ਦਾ ਦਾਸ ਹਮਾਰੇ ਕੋ ਜਾਣ॥ ੫॥ ਲਾਲੇ ਨੋ ਸਿਰ ਪਰ ਕਾਰ ਹੈ ਧੁਰੋਂ ਖਸਮ ਨੇ ਜੇਹੜੀ ਫੁਰਮਾਈ ਹੈ ਲਾਲੈ ਸੋਹੈ ਜੇਹੜੇ ਜੀਵਤ ਭਾਇ ਤੇ ਮਰੈ ਮਰਣਾ ਕੀਆ ਹੈ ਜੇਹੜਾ ਆਪਾ ਭਾਉ ਵਿਚਹੁ ਗਵਾਵਣਾ ਹੈ ਏਹੁ ਮਨ ਅਵਗਣ ਕਰਕੇ ਬਾਂਧਿਆ ਹੈ ਦੇਹ ਕਰਕੈ ਜੋ ਕਰਮ ਕਰੇਹੈ ਸਹੁ ਸਰੀਰ ਕਰਕੈ ਵਾ ਦੇਹ ਕਿਆ ਤਾੜਨਾਂ ਦੇਂਦੇ ਹੈਂ ਸਹੁ ਸਰੀਰ ਕਰਕੇ ਐਸੇ ਕਹਿੰਦੇ ਹੈਂ ਪੂਰੇ ਗੁਰਾਂ ਥੋਂ ਬਖਸਾਈਹੈ ਤਬ ਸਭ ਗੁਨਾਹ ਥੋਂ ਫਕੀਰੈ ਕਿਆ ਫਾਰਕ ਹੋਇ ਜਾਂਦਾ ਹੈ॥ ੮। ਤੇਜਗ ਮਾਹਿ ਗੁਰੂ ਜੋ ਗੋਬਿੰਦ ਰੂਪ ਹੈਂ ਤਿਨਾਂਨੇ ਹਰੇ ਜੋ ਕਰੇ ਹੈਂ॥ ੯॥ ਸੁਖ ਸਨਬੰਧ ਹੋਇਆ ਸੋਹਾਗਣੀ ਨੂੰ ਵਾ ਸੁਖ ਮੈ ਸਵਣਾ ਹੋਇਆ ਸੋਹਾਗਣੀਆਂ ਦਾ॥ ੧੦॥ ਗੁਰਬਿਨ ਏਤਾ ਕਿਤਨਾ ਭਵਥਕੀ ਪੂਰ ਭਰੇ ਪਹੀਆ ਪਰਾਹੁਣਿਆਂ ਦੇ। ਸਾਚੋ ਰੰਗ ਕਰਕੇ ਰੰਗਾਵਲੇ ਵਾਲਾ

ਵਾ ਸਾਚੋ ਰੰਗ ਕਰਕੈ ਰੰਗ ਆਨੰਦ ਵਾਲਾ ਨਾਠੀਆ ਪਰਾਹੁਣਾਂ ਜਿਸ ਧਨ ਨੇ ਕੰਤ ਪਛਾਣਿਆ ਸਾ ਸੁਖ ਸੰ ਜੁਗਤ ਸੁਤੀ ਹੈ ਅਹਿਨਿਸ। ਵਾ ਨਿਸ ਤੇ ਡੇਹੁ ਹੋਆ ਗਿਆਨ ਪਤਨ ਵਿਰਾਗਰੂਪੀ ਪਰ ਕੂਕਦੇਹੈਂ ਪਾਤਨੀ ਗੁਰੂ ਧੁਕ ਕਿਆ ਦੌੜ ਵਿਲਾੜ ਕਿਆ ਲੰਘ ਵੰਞਹੁ ਵਾ ਦੌੜਕੇ ਵੰਞਹੁ ਕਿਆ ਆਇ ਜਾਵਹੁ ਵਿਲਾੜ ਕਿਆ ਤੁਸਾਨੂੰ ਲੰਘਾਇ ਦੇਈਏ ॥ਮਃ ੩॥੧॥ ਅਗਮ ਨਿਗਮ ਦਾ ਸਤਿ ਕਿਆ ਸਾਰ ਗੁਰੂ ਦਿਖਾਇਆ ॥ ਮਃ ੫ ॥ ੧ ॥ ਜਿਹ ਘਰ ਮੈ ਤੁਧ ਬਸ ਰਹਿਨਾਹੈ ਵੋ ਨਾ ਕਹੀਏ ਹੇ ਪੁਰਖ ॥੩ ॥ ਚਰਣਾਂਕੇ ਤਲੇ ਉਗਾਹਿ ਕਿਆ ਦਬਾਇ ਬੈਸਿਓ ॥ ੬ ॥ ਮੋਹ ਰੂਪੀ ਤਾਗੇ ਅਰ ਸੰਸਕਾਰ ਬ੍ਰਿਤੀ ਸੂਈ ਬਿਨ ਵਾ ਪ੍ਰੇਮ ਰੂਪੀ ਧਾਗੇ ਕਰ ਪ੍ਰੀਤੀਰੂਪੀ ਸੂਈਕਰ ਇਸ ਮਨਕਾ ਹਰਿਭਗਤੀ ਦੇ ਸੰਗ ਸੀਵਨਾ ਕਰਾ ਹੈ ॥ ੭ ॥ ਅੰਜਲੀਆਂ ॥ਘਟਿ ਘਟਿ ਹਿਰਦੇ ਆਲੇ ਮੇ ਰਾਮ ਕੋ ਪੂਰਣ ਜਾਨਲੈਂਦਾ ਹੈ ॥੨॥ ਦੁਨੀਆਂ ਦਾ ਲਬ ਰੂਪੀ ਜੋ ਖਾਤਹੈ ਤਿਸਦੇ ਅੰਦਰ ਪਇਰਹਿਆ ਦੁਨੀਆਂਮਾਇਆਦੇ ਬਲਕਰਕੇ ਸੰਸਾਰ ਖਾਤੇ ਅੰਦਰਿ ਪੈ ਰਹਿਆ ਦੁਨੀਆਂ ਖੇਲ ਜੋ ਬੁਰਾਹੈ ਇਸਮੈਂ ਲਗਰਿਹਾਹੈ ਇਸ ਕਰ ਪ੍ਰਮੇਸਰ ਰੋਸ ਕਰ ਰਹਿਆ ਹੈ ਏਹ ਜਾਨਤਾ ਹੈ ਮੇਰੇ ਤੇ ਪ੍ਰਭ ਤੁਠਾ ਹੈ ਜਿਨ ਗੁਣਾਂ ਕਉ ਗੀਤਾ ਨਿਤ ਵਖਾਣਦੀ ਹੈ ਵਾ

ਰੁਣਾਂ ਕੋ ਭੀ ਤੇ ਗੀਤਾ ਕੋ ਭੀ ਨਿਤ ਵਖਿਆਣ ਕਰ ॥ ਮ: ੧ ॥ ਸੋਲਹੇ ॥ਆਪੇ ਸਸਿਮੈ ਭੀ ਪੂਰੋ ਤੇ ਸੂਰਜ ਮੈ ਭੀ ਪੂਰਾ। ਆਪੇ ਜਲਦਾ ਅਸਥਲ ਸਾਗਰ ਭੀ ਤੇ ਸਰੋਵਰ ਭੀ ਸਬਦ ਕਰਕੇ ਬੁਝਾਇ ਦੇਂਦਾ ਹੈ ਸਤਿਗੁਰ ਜੋ ਹੈ ਪੂਰਾ ਸਚੇ ਤੇ ਸਰਬਕਲਾ ਕਰਕੇ ਭਰਪੂਰ ਹੈ। ਵਾ ਸਰਬਕਲਾ ਭਰਪੂਰ ਸਚੇਨੂੰ ਬੁਝਾਇ ਦੇਂਦੇ ਹੈਂ ਗੁਰੂ ਜੋ ਗਮ ਪ੍ਰਾਪਤਿ ਰੂਪਹੈ ਤਿਨਾਂ ਦੁਆਰਾ ਗਿਆਨ ਕਿਆ ਜਾਣੀਦਾ ਹੈ ॥ ੨ ॥ ਕੇਲ ਕਰਣੇਦਾ ਅਸਥਾਨ ਬਿੰਦ੍ਰਾਬਨ।ਤੇਰੇਦਰਮੈ ਲਿਵਲਾਈਹੈ ਮੇਰੀ ਤਰਫਵੇਖੋ। ਵਾ ਤੇਰੇ ਦਰਮੈ ਲਿਵਲਾਈਹੈ ਦੇਖਰਹਿਆ ਹੋਂ ਕਦ ਦਰਸਨਦੇਖੋਂ॥੩॥ਕਾਮ ਕ੍ਰੋਧ ਹੰਕਾਰ ਨਿਵਾਰਨਵਾਲੇਜੋਸਤਿਗੁਰਹੈਂ ਤਿਨਾਦੇਸਬਦਕਰਕੇ ਪੰਚ ਤਸਕਰਸੰਘਾਰੇਕਮਲਬਿਗਾਸਹਰੇਸਰਸੁਭਰਹਿਰਦਾ ਸਰਨਾਮਜਲ ਕਰਕੇ ਸੁਭਰਹੋਆਤਾਂਗੁਨਰੂਪੀ ਕਮਲ ਹਰੇ ਹੋਏ ਤੇ ਬਿਗਾਸ ਖਿੜ ਆਏ। ਸ੍ਰੋਤ ਜੋ ਹੈ ਗੁਰਾਂ ਦੀ ਬਾਣੀ ਸ੍ਰਵਨ ਕਰਕੇ ਰਜੇ। ਰਖਿ ਰਖਿ ਵੀਚਾਰਾਂ ਕਰਕੇ ਬੁਧੀ ਰੂਪੀ ਪੈਰ ਧਰਦੇਹਾਂ। ਪਉ ਕਿਆ ਉਪਰ ਧਰਤੀ ਦੇ ॥ ੪ ॥ ਸਚਾ ਸਾਹਿਬ ਸਚਿਆਂਨੂੰ ਪਰਖਦਾ ਹੈ ਵਾ ਸਚ ਕਰਕੈ ਪਰਖੀਦਾ ਹੈ ਰਾਜੇ ਧਰਮ ਕਰੈ ਪਰਥਾਏ ਸਬਬ ਕਰਕੈ। ਵਾ ਪਰਥਾਏ ਪ੍ਰਲੋਕ ਕੀ ਪ੍ਰਾਪਤੀ ਵਾਸਤੇ ਸਗਲੇ ਜਾਚਦੇ ਹੈਂ ਗੁਰੂ ਜੋ ਭੰਡਾਰੀ ਹੈ

ਆਪ ਨਿਰੰਜਨ ਅਲਖ ਅਪਾਰੀ ਦਾ ਬਚਨ ਹੈ ਜੋ ਗੁਰ ਹੀ ਭੰਡਾਰੀ ਹੈ ॥੫॥ ਸਾਚੇਮੇਲੇ ਸਬਦ ਮਿਲਾਏ। ਜਾ ਤਿਸ ਭਾਣਾ ਤਾਂ ਸਹਿਜ ਸਮਾਏ। ਜਾਂ ਤਿਸਸਚੇ ਨੂੰ ਭਾਣਾ ਤਾਂ ਸਬਦ ਮੈ ਮਿਲਾਇ ਹੋਏ ਮਿਲੇ ਤਾਂ ਸਹਿਜ ਨੇ ਆਪਣੇ ਮੈ ਸਮਾਏ ਲਏ। ਕੂੜ ਕਰਕੈ ਮੁਠੀ ਹੈ ਜੇਹੜੀ ਉਹ ਠਗੀ ਹੈ ਠਗਵਾੜਿਆਂ ਨੇ ਕਾਮ ਕ੍ਰੋਧਾ ਦਿਕ ਪਸੂਆਂਜਿਉਂ ਵਾੜੀ ਉਜਾੜਿਆਂਨੇ ਉਜਾੜੀਹੈ ਵਾ ਜਿਉਂ ਵਾੜੀ ਉਜਾੜ ਵਿਚ ਉਜੜ ਜਾਂਦੀਹੈ ਤਿਉਂ ਉਨਾਂ ਕੇ ਗੁਣਾਂ ਕਾ ਰਖਕ ਕੋਈ ਨਹੀ ਨਾਨਕ ਸਚਾ ਨਾਮ ਮਿਲੇ ਹੈ ਸੋ ਮਨਕੋ ਭਾਂਵਦੇਹਨ ਓਨ੍ਹਾਂ ਗੁਰਮੁਖਾਂ ਕੀ ਸਚੀ ਕਾਰ ਕਮਾਈ ਹੈ ॥੬॥ ਸੰਗਤਿ ਕੁਲ ਤਾਰ ਹਿ ਸਚਕੋ ਜੇਹੜੇ ਪਰਖਦੇਹੈਨ ਵਾ ਪਰੋਸਦੇ ਹੈਨ ਸਚ ਪਰੀਹਕਿ ਤਾਰਦੇ ਹੈਨ ॥ ੭ ॥ ਚਾਰਪਦਾਰਥਕੋ ਲੈਣੇ ਆਇਆਹੈ ਅੰਤਰ ਉਦਰਮਝਾਰਦੇ ਉਦਰਮੈ ਪੜਦੇ ਅੰਤਰ ਸਾਸ ਸਾਸ ਸਚ ਨਾਮ ਸਮਾਲਦਾ ਹੈ ਗੁਰਾਂ ਕੇ ਸੰਗ ਮਿਲਕੈ ਸਬਦ ਨੂੰ ਗ੍ਰਹਣ ਕਰਦਾ ਹੈ ਜੋ ਸੋਘਰ ਸਰੂਪ ਨੂੰ ਜਾਨਦਾਹੈ ਵਾ ਗੁਰਾਂ ਕੇ ਸੰਗ ਸਬਦਕਿਆ ਬ੍ਰਹਮ ਨੂੰ ਘਰਹੀ ਮੈ ਜਾਣ ਲੈਂਦਾ ਹੈ ॥੮॥ ਦਰਗਹਿ ਮੁਕਤਿ ਕਰੇ ਕਰ ਕਿਰਪਾ ਗੁਰ ਕੀ ਦਰਗਾਹਿ ਮੈ ਜੋ ਆਇਆਹੈ ਮੁਕਤਕਰੇ ਕਰਕਿਰਪਾ ਕਿਰਤਬਾਧਾਗੁਸਾ ਦੀਨਾ ਹੈ ਪਿਛਲੇ ਕਰਮਦੇ ਅਨੁਸਾਰ ਬਧਾ ਹੋਇਆ

ਪਾਪਾ ਨਾ ਜੋਅੰਦੇ

ਸੀ ਤੇਖਰਹ ਪੁਤ੍ਰਇਸਤ੍ਰੀਕੇ ਅਧੀਨ ਬਿਖਮਬਾਨ ਮਾਨ
ਤੇ ਮੋਹ ਅਗਿਆਨ ਮਦਰੰ ਹੀਤ ਕਿਆ ਹਿਤ ਪਿਆਰ
ਭੈਤੇ ਭਰਮ ਜੋਹੈ ਏਹੁ ਭ੍ਰਮਣਾ ਪੈਣੇ ਮੈਤੀਖਣ ਤੇ ਤੋੜ
ਨੇਮੈਂ ਕਠਨਹੈ ॥੬੦॥ ਸਿਆਮਲੰ ਸੁੰਦਰਮੁਖ ਕਮਲ
ਵਤ ਤੇ ਮਧਰਬਾਣੀ ਤਿਸਕੇ ਰਿਦੇ ਭੂਮਕਾ ਵਿਖੇ ਵੈਰ
ਹੋਤਾਹੈ ਵਾ ਸਿਆਮਲੰ ਸੁੰਦਰ ਤੇ ਮਧਰ ਮਿਠੀ ਬਾਣੀ
ਹੈ ਜਿਸਹਰੀ ਦੀ ਜਿਸ ਮਾਨੁਖਕੇ ਰਿਦੇ ਭੂਮਕਾ ਵਿਖੇ
ਵਸਿਆਹੈ ਤਿਸਕੇ ਵੈਰ ਨਹੀਂ ਤਿਸਕੇ ਅਗੇ ਜੋ ਨਿਵ
ਦਾ ਹੈ ਤਿਸਕਾ ਜਨਮ ਮਰਨ ਮਿਥਿਆ ਹੁੰਦਾ ਹੈ
ਤਿਸਕੋ ਸੰਸਾਰ ਮਿਥਜਾ ਪ੍ਰਤੀਤ ਹੁੰਦਾ ਹੈ ਓਹੀ ਸੰਤ
ਚੇਤਨ ਹੈ ॥੬੧॥ ਕਾਲ ਕੰਨਿਆਂ ਮ੍ਰਿਤੂ ਵਾ ਜਰਾ
ਅਵਸਥਾ॥੬੨॥ਮਧਰ ਜੋ ਮਿਠੇ ਪਦਾਰਥਹੈਂ ਸੋ ਤੇਰੇਕੋ
ਪ੍ਰਿਯਾ ਲਗਦੇ ਹੈਂ ਅਵਰਤ ਹੋਇ ਰਹੀ ਹੈ ਤੂੰ ਏਕ੍ਰੋਸੁਧ
ਅਛਰ ਵਲੋਂ ਵਾ ਆਇ ਕਰਕੇ ਵਰਤ ਏਥਹ ਸੁਧ
ਅਛਰ ਗੋਬਿੰਦ ਦਮੋਦਰ ਮਾਧਵੇ॥੬੩॥ਬਲਵੰਤ ਬਲਾ
ਤ ਬਲਾਈ ਹੋਣਕਾ ਕਾਰਣ ਹੈ ਵਾ ਬਲਵੰਤ ਹੋਇਕੇ
ਬਲ ਅਤਿ ਕਰਕੇ ਕਰਦੇਹੈ ॥੬੪॥ ਤ੍ਰਿਣ ਜੀਵ ਤੇ ਮੇ
ਰ ਈਸਰ ਹੋਇ ਜਾਂਦਾ ਹੈ ਸਰਬ ਜੀਅ ਕਹਿ ਸਰਬ
ਵਾਕ ਜੀਵਕਾਕੇ ਉਚਾਰਦੇਹੈਂ ਵਾਸਰਬਕੇ ਜੀਅਨੂੰ ਉਚਾ
ਲਦੇਹੈ ਵਾ ਉ ਵਿਸੇਸ ਕਰਕੇ ਸਰਬਜੀਆਂਕਾਚਰਣਾ
ਕਰਦੇ ਹੈ ॥ ੬੭ ॥ ਮਤਿ ਕਰਕੇ ਸਮਾਇਚਰਣਾਮੈ ਵਾ

ਮਤੇ ਭਲੀ ਪ੍ਰਕਾਰ ਇਵ ਨਿਸਚੇ ਕਰਕੇ ॥

ਗਾਥਾ ਮਃ ੫

੧ ਓ ਸਤਿਗੁਰਪ੍ਰਸਾਦਿ ॥ ਨਿਕਟਬਸੰਤੋਬਾਂਸੋ ਚਾਰੁ ਦੂਖਨ ਊਚ ਅਹੰਕਾਰੀ ਤੇ ਗੁਣਾ ਤੇ ਖਾਲੀ ਵ ਰਣ ਆਸ਼੍ਰਮ ਦਾ ਅਭਿਮਾਨ ਗੰਡਾਂ ਸਰਬ ਸਾਥ ਦ੍ਵੈਖ ਕਰਣੀ ਏਹ ਕੁਲ ਘਾਤੀ ॥ ੬ ॥ ਮਥਦਾਹੈ ਜੇਹੜਾ ਤਿਸਕਾ ਮਾਨ ਮਰਦਨ ਕਰ ਦੇਂਦੀ ਹੈ ਵਾ ਜਿਸਨੇ ਮਾਨਕਾ ਮਰਦਨ ਕਰਿਆ ਸੋ ਮਥਦਾ ਹੈ ਕਥਾ ਦਾ ਵਿਚਾਰ ਕਰਦਾ ਹੈ ॥੮॥ ਪਤ੍ਰ ਭੁਰ ਜੇਣ ਸਿਸਰ ਰੁਤ ਮੈ ਝੜ ਜਾਂਦੇ ਹੈਂ ॥੧੨॥ ਸੁੰਦਰਮੰਦਰ ਸੇਈਹੈ ॥੧੩ ॥ ਹਰੀ ਜੋ ਮਿਤ੍ਰ ਹੈ ਸੋ ਲਬਧਾ ਹੈ ਮਿਤ੍ਰ ਸੰਤਾਂ ਪਾਸੋਂ ਬਿਦਾਰਣ ਕਿਆ ਬਿਸਾਰਦੇ ਨਹੀ ਚਿਤੋਂ ਵਾ ਭਗਵੰਤ ਨਹੀ ਵਿਸਾਰਦਾ ਵਾ ਕਿਸੀਕਾ ਚਿਤਨਹੀ ਬਿਦਾਰਵੇ ਜਾਂ ਅਸਥਲ ਸੰਤ ਸੰਗਕਾ ਤੋਲ ਅਮਿਤ ਹੈ ॥ ੧੫ ॥ ਲਬਧਣੰ ਸਾਧ ਸੰਗੇਣ ਹਰਿ ਨਾਨਕ ਪੂਰਬ ਲਿਖੇਦੇ ਅਨੁਸਾਰ ਸਾਧਸੰਗ ਪ੍ਰਾਪਤ ॥ ੨੪ ॥ ਸੁਖੇਣ ਸੁਖ ਕਾ ਘਰੁ ਜੋ ਬੈਣ ਹੈ ਤਿਨਾਂ ਮੈ ਰਤਿ ਨਾਹੀ ਵਾ ਸੁਖਵਾਲੇ ਬਰਨ ਇਸਤ੍ਰੀਆਂ ਆਦਿਕਾਂਦੇ ਮੰਨਕਰ ਰਤ ਕਰਦਾ ਹੈ ॥

ਫੁਨਹੇ ਮਃ ੫ ॥

੧ ਓ ਸਤਿਗੁਰਪ੍ਰਸਾਦਿ ॥ ਕਜਲ ਸਮਾਧੀ ਤੇ ਹਾਰ ਹਰਿ ਹਰਿ ਕਰਣਾ ਤੰਬੋਲ ਸੁੰਦਰ ਵਾਕ ਸੋ

ਲਹ ਸੀਗਾਰ ਦਸੇ ਇੰਦ੍ਰੇ ਪਾਂਚ ਪ੍ਰਾਣ ਸੋਲਵਾਂ ਮਨਕਿ ਅੰਜਨ ਪਾਜਿਆ ਸਾਸਤ੍ਰ ਗਿਆਨ ॥੫॥ ਆਸਾਇਤੀ ਮੈ ਆਸਕ ਨੂੰ ਮੈ ਤਨ ਮੈ ਅਵਗੁਣ ਬਹੁਤਹੈਂ ਤੇ ਮਨ ਭੀ ਅਵਗੁਣਾਂ ਕਰਕੇ ਛਾਇਆ ॥੭॥ ਮੇਏ ਮਨਰੂਪੀ ਹਥ ਮੈ ਪ੍ਰੇਮਰੂਪੀ ਪਦਮ ਪ੍ਰਾਪਤਿ ਇਸੇਕਰਕੇ ਅੰਗਾਂ ਮੈ ਸੁਖ ਕਾ ਬਾਸਨਾ ਹੋਆ ਵਾ ਜਿਸਕੇ ਹਥਮੈ ਪਦਮ ਹੈ ਤਿਸਕਾ ਮੇਰੇ ਅੰਗਨ ਵਾਸਾ ਹੋਆ ਸਖੀ ਮੇਰੇ ਕੰਠ ਰਤਨ ਸਰੂਪ ਬਿਜਲੀ ਕੀ ਨਿਆਈਂ ਚਮਕਰਹਿਆ ਹੈ॥੧੫॥ਪੰਕਜ ਫਾਥੇ ਹੋਏ ਹੋਂਦੇਹੈ ਜੈਸੇ ਪੰਕ ਚਿਕੜ ਮੈ ਮਹਾਂਮਧ ਸੁਗੰਧੀ ਕਰਕੇ ਗੁੰਥੇ ਹੋਏਹੈਂ ਤਿਸਚਿਕੜ ਦੇ ਅੰਗ ਸੰਗ ਉਰਝ ਰਹੇ ਹੈਂ ਖਿੜਨੇ ਕੀ ਸਫਾਈ ਬਿਸਰ ਗਈ ਵਾ ਪੰਕਜ ਜੀਵ ਮੋਹ ਚਿਕੜ ਮੈ ਫਸ ਰਹੇ ਮਹਾਂ ਹੰਕਾਰ ਕਰ ਗੁੰਥੇ ਹੋਏ ਹੈਂ। ਤਿਸਦੇ ਸੰਗ ਅੰਗ ਉਰਝ ਰਹੇ ਹੈਂ ਤੇ ਪ੍ਰਮੇਸਰਦੀ ਸਫਾਈ ਵਿਸਰ ਗਈ ਇਕ ਸ੍ਰੀ ਧਰ ਨਾਥ ਹੈ ਕਿਰਪਾ ਕਰਕੇ ਗੁਰਾਂ ਦੁਆਰੇ ਉਪਦੇਸ ਰੂਪੀ ਵਰਖਾ ਕਰੇ ਤਾਂ ਟੁਟਿਆਂ ਨੂੰ ਸਾਂਠ ਲੈਂਦਾ ਹੈ ਵਾ ਪੰਕਜ ਕਉਲਾ ਮੈ ਪੰਕ ਭਉਰੇ ਫਾਥੇ ਮਹਾਂਮਧ ਸੁਗੰਧਤਾ ਕਰਕੇ ਗੁੰਥਨ ਹੋਏਹੈਂ ਤਿਨਾ ਦੇ ਅੰਗ ਸੰਗ ਉਰਝੇ ਹੈਂ ਉਡਣੇਦੀ ਸਫਾਈ ਵਿਸਰ ਗਈ ਵਾ ਪੁਤਰ ਇਸਤ੍ਰੀ ਕਾ ਮੁਖ ਕਮਲ ਖਿੜਿਆ ਦੇਖਕੇ ਜੀਵ ਭਉਰ ਕੀ ਨਿਆਈਂ ਫਸ ਰਹੇਹੈਂ ਮਹਾ

ਮਦ ਤਿਨਾਂ ਕੇ ਮੁਖਮੈ ਗੁੰਥਨ ਹੋਇ ਰਹੇ ਹੈਂ ਤਿਨਾਂਕੇ ਅੰਗ ਸੰਗ ਉਰਝੇ ਹੈਂ ਪ੍ਰਮੇਸਰ ਹੈ ਜੋ ਤਿਸਕੇ ਤਰਫ ਦੀ ਸਫਾਈ ਵਿਸਰ ਗਈ ਸ੍ਰੀ ਧਰ ਨਾਥ ਕਿਰਪਾ ਕਰਕੇ ਸੂਰਜ ਰੂਪੀ ਗੁਰਾਂ ਕੀ ਉਪਦੇਸ ਰੂਪੀ ਕਿਰਣ ਕਰ ਟੂਟੇ ਤਾਂ ਲੇਇਸਾਂਠ ॥ ੧੯ ॥ ਭਲੇਜੀਅਜੈਕਾਰ ਕਰਦੇ ਹੈਨ ਨਿੰਦਕ ਮੂਏ ਪਚ ॥

ਚਉਬੋਲੇ ਮਃ ੫

੧ ਓ ਸਤਿਗੁਰਪ੍ਰਸਾਦਿ ॥ ਸੰਮਨ ਜਉ ਇਸ ਪ੍ਰੇਮਕੀ ਦਮਕ ਮਾਤ੍ਰ ਹੋਈ ਹੈ ਸਾਟ ਸੋ ਰਾਵਨ ਹੋਇ ਗਏ ਹੈਂ ਰੰਕ ਨਹੀ ਹੋਏ ਈਸਰ ਰੂਪ ਹੋਇ ਗਏ ਹੈਂ ਜੀਵ ਨਹੀਰਹੇ ਅਹੰਕਾਰਰੂਪੀ ਸਿਰਜਿਨਾਂ ਕਟ ਦਿਤੇ ਹੈਂ ਵਾ ਜਉਇਸਪ੍ਰੇਮਕੀ ਦਾਮਕਰਕੇ ਸਟੇਵਟੇ ਹੋਤੀ ਤਾਂ ਰਾਵਨਆਦਿਕ ਰੰਕ ਨਹੀ ਥੇ ਜਿਨਾਂ ਸਿਰਕਟ ਦਿਤੇ ॥੨॥ ਬੁਝਣਾਹੋਂਦਾਹੈ ਸੁਸਤੂ ਰਤਿਦੇ ਸੰਜੋਗਕਰਕੇ ਵਾ ਸੁਰਤੀ ਗਿਆਤ ਵਾਲੇ ਜੋ ਸੰਤਹੈ ਤਿਨਾਂਦੇਸੰਜੋਗਕਰਕੇ ਕਰਮ ਕਿਆ ਕਦਮ ॥੪॥ ਹਰੀਜੋ ਅੰਬਰ ਛਾਇ ਹਿਰਦੇ ਅਕਾਸਮੈ ਰਾਗ ਦ੍ਵੈਖ ਰੂਪੀ ਮਲ ਛਾਇਰਹੀ ਹੈ। ਤਿਸਕੇ ਦੂਰ ਕਰਨੇ ਕੋ ਪ੍ਰੇਮ ਕੀ ਮਸਕਲ ਕੂਚੀ । ਬੀਧੇ ਬਾਂਧੇ ਅੰਗ ਛੇਦਨ ਹੋਇ ਜਾਣਾ ਏਹ ਬੀਧ ਤੇ ਬਾਂਧ ਕੈਦ ਹੋਇ ਜਾਣਾ॥੫॥ ਮਾਨ ਮਹਤ ਅਰਗਰਬ ਕਹੀਏ ਗੌਰਵਤਾ ॥ ੬ ॥ ਮਰਤਾ ਵੇਖੀਤਾ ਹੈ ਤੋ ਮਰ

ਤਹਿ ਮਨੁਖਾਂ ਸਾਥ ਪ੍ਰੀਤੀ ਕਰਦਾਹੈ ਸੰਸਾਰ ਲਖਾਂ ਘਾ ਟੀਆਂ ਹੈ ਆਸਾ ਤ੍ਰਿਸਨਾ ਊਚੇ ਘਣੋ ਉਸਮੈ ਲਗਕਰ ਕੇ ਚੰਚਲ ਜੋ ਚਿਤ ਹੈ ਸੋ ਬਿਹਾਲ ਹੋਇ ਰਹਿਆ ਹੈ ਕੀਰ ਕੀ ਨਿਆਈ ਨਿਮ੍ਰਿਤਾ ਹੈ ਘਣੀ ਏਹ ਕਰਣੀ ਗੁਣਾਂ ਰੂਪੀ ਸੁੰਦਰ ਕਮਲ ਉਤਪਤਿ ਹੋਂਦੇ ਹੈਂ ॥ ੧੦ ॥ਕਮਲਵਤ ਨੈਨ ਅੰਜਨਕਰਕੇ ਸਿਆਮ ਮਗਨਹੋਇ ਰਹਿਆ ਮਰਮ ਕਿਆ ਜਾਨਣੇ ਸੋਂ ਤਿਨਾਂਨੂੰ ਖੰਡ ਖੰਡ ਕਰਹਾਰਦਿਤਾਹੈ ਵਾ ਕਮਲਖਿੜੇਹੋਏਅੰਜਨਕੀਨਿਆ ਈ ਸਿਆਮ ਰੰਗ ਖੰਡਖੰਡਕਰਕੇ ਆਪਣਾਆਪ ਹਾਰ ਦਿਤਾ ਹੈ ॥ ੧੧ ॥ ਪ੍ਰੇਮ ਸਿਉ ਮਗਨ ਭਇਉ ਅੰਗ ਸੂਧਾਹੈ ਵਾ ਵਿੰਗਾ ਹੈ ਏਹ ਸਿਮ੍ਰਿਤੀ ਨਹੀ॥

੧ਓਸਤਿਗੁਰਪ੍ਰਸਾਦਿ॥ਸਲੋਕਕਬੀਰ ॥ ਸਰਬਸੁਖਾਂ ਕਾ ਨਾਇਕ ਰਾਮ ਤਿਸਕਾ ਨਾਮ ਰਸ ਪੀਉ॥੫॥ਜਤ ਵੇਖੋ ਤਤ ਓਸਦੀ ਸੋਭਾ ਪੇਖਦੇ ਹੈਂ ਵਾ ਜਹਾਂਜਹਾਂ ਪੇਖਦਾਹੈ ਤਹਾਂ ਤਹਾਂ ਸੋਇ ਪ੍ਰਮੇਸਰ ਨੂੰਹੀ ਪੇਖਦਾ ਹੈ ॥ ੭ ॥ਸਭ ਤੇ ਹਮ ਕਹੀਏ ਹੰਕਾਰ ਸੰਜੁਗਤ ਹੈ ਜੋ ਸੋ ਬੁਰਾ ਹੈ ॥ ੯ ॥ ਸੋਈ ਮਾਰੀਐ ਅਹੰਕਾਰ।੧੦॥ ਜਿਨਾਂ ਦੇ ਕਾਰੇ ਜੰਤ ਉਭੇ ਇਸਥਿਤ ਹੋਏ ਹੈਂ ਤਿਨਕੀਆਂ ਰਾਤੀ ਅਵਸਥਾ ਕਾਰੀਆਂ ਹੋਈਆਂ ਲੈ ਫਾਹੇ ਸੰਕਲਪ ਵਿਕ ਲਪ ਉਠ ਧਾਵਤੇ ਜਮ ਸੇ ਜਾਨਕਰ ਮਾਰੇ ਭਗਵੰਤਸੇ

॥ ੧੧ ॥ ਚੰਦਨ ਬਿਰਵਾ ਭਲਾ ਸੰਤ ਹੈਂ ਮਧਮਤੇ ਮੰਦ ਜਗਗ੍ਯਾਸੂਓਂ ਕਰਕੇ ਵੇੜ੍ਹਤ ਹੈਂ ॥ ੧੩ ॥ ਗਾਫਲਤਾਈ ਦਾ ਪਾਇ ਕੁਹਾੜਾ ਮਾਰਿਆ ਅਪਨੇ ਹਾਥ ॥ ੧੭ ॥ ਜੈਸੇ ਲਸਨ ਕੀ ਖਾਣਕੀ ਖਾਵਣੀਹੈ ॥੧੮॥ ਮਾਇਆ ਰਚਤ ਦੇਹ ਡੋਲਨੀ ਮਟੀ ਹੈ ਪਵਨ ਸੁਆਸ ਝਕੋਲਨ ਹਾਰੁ ਮਧਾਣੀ ਹੈ ॥ ੧੯ ॥ ਪਵਨ ਸੁਆਸ ਵਹਿੰਦੇ ਹੈਂ ਹਿਵ ਧਾਰਦੀ ਨਿਆਈਂ ਸੀਤਲ ਭਜਨ ਨਾਲ ਮਿਲੇ ਹੋਇ॥੨੦॥ਮੁਸ ਮੁਸ ਲੈਂਦੀ ਹੈ ਹਾਟ ਹਿਰਦਿਆਂਕੋ ਵਾ ਇੰਦ੍ਰਿਆਂਕੋ ਵਾ ਮੋਹ ਮੋਹਕੇ ਲਾਂਵਦੀਹੈ ਹਾਟ ਵਿਸਿਓਂ ਮੈ। ਬਾਰੀਂ ਥਾਈਂ ਵੰਡਨੀ ਕੀਤੀ ਹੈ ਵਾ ਬਾਹਿਰ ਬਾਟ ਬਿਪਤਾ ਕੋ ਪ੍ਰਾਪਤਿ ਕਰੀ ਹੈ ॥ ੨੩ ॥ ਨਹੀ ਪਟਣ ਸਤਿਸੰਗ ਨਹੀ ਪਾਰਖੂਤਤਬੇਤਾ ਨਹੀ ਗਾਹਿਕ ਜਗਗ੍ਯਾਸੂ ਨਹੀ ਮੋਲ ਸਰਧਾ ॥ ੨੫ ॥ ਅਨੰਦ ਮੈ ਬੀਧਾ ਜਾਂਦਾ ਹੈ ਭਾਵੇਂ ਲਾਂਬੇ ਕੇਸ ਕਰ ਬਹੁ ਪ੍ਰਵਿਰਤੀ ਭਾਵੈਂ ਘਰੜ ਮੁਡਾਇ ਸਰਬਕਾ ਤਿਆਗਕਰ॥੩੧॥ਕਬੀਰਾ ਤੂਹੀਂ ਪਿਛੈ ਸੈ ਅਬ ਭੀ ਕਬੀਰ ਹੈ ਤੇ ਅਗੇ ਭੀ ਤੇਰਾ ਨਾਉਂ ਕਬੀਰ ਹੋਵੇਗਾ। ਰਾਮ ਰਤਨ ਤਬ ਪਾਈਦਾਹੈ ਜਉ ਪਹਿਲੇ ਤਜਹਿ ਸਰੀਰ ਨਾਮ ਰੂਪ ॥੩੫॥ਹਜਾਰਾਂ ਛੇਕ ਫੁਟ ਰਹੇ ਰੋਮ ਵਾ ਦੋਸ ਹਰੂਏ ਹਰੂਏ ਦੇਹ ਅਭਿ ਮਾਨ ਵਾ ਗੁਣਾਂ ਦਾ ਅਭਿਮਾਨ ॥ ੪੨ ॥ ਅਪਣੇ ਘਰੁ ਲਾਵੈ ਆਗ ਬ੍ਰਹਮ ਦ੍ਰਿਸਟੀ ॥ ੪੩ ॥ ਕੋ ਹੈ ਲਰਕਾ

ਮਨ ਬੇਚੈ ਲਰਕੀ ਬੁਧੀ ਬੇਚੈ ਕੋਇ। ਸਾਂਝਾ ਕਿਆ ਜੋ ਲਰਕਾ ਮਨ ਦੇਵੈ ਤਿਸਕੋ ਬ੍ਰਹਮਵਿਦਿਆ ਲਰਕੀ ਦੇਈਏ ਜੋ ਕੋਈ ਲਰਕੀ ਬੁਧੀ ਦੇਵੈ ਤਿਸਕੋ ਬ੍ਰਹਮ ਗਿਆਨ ਰੂਪੀ ਲਰਕਾ ਦੇਂਦੇਹੈਂ ਹਰਿ ਸੰਗ ਬਨਜਕਰੇ ਗਾ॥ ੪੪॥ ਏਹ ਤੈਨੂੰ ਚੇਤਾਵਨੀ ਕਰੀ ਹੈ ਮਤ ਸਹਿ ਸਾ ਰਹਿ ਜਾਂਦਾ ਹੋਵੇ ਪਾਛੇ ਭੋਗ ਭੋਗੇ ਹੈਂ ਤਿਨਕੋ ਗੁੜ ਲੈਕੇ ਖਾਹਿ ਜੇ ਕੋਈ ਦੇਂਦਾ ਹੋਵੇ ਪਰਲੋਕ ਮੈ ਕੀ ਸ ਹਾਇਤਾ ਕਰਨੀ ਹੈ ਵਾ ਜਿਨਾਂ ਇੰਦ੍ਰਿਆਂ ਕੇ ਪਿਛੇ ਲ ਗ ਕੇ ਭੋਗ ਭੋਗੇ ਤਿਨਾਂ ਕਾ ਗੁਰ ਜੋ ਅਗਿਆਨਹੈ ਸੋ ਖਾਇਲੈ ਵਾ ਪਾਛੇ ਭੋਗ ਭੋਗੇ ਹੈਂ ਤਿਨਾਂ ਦੀ ਕੁੜਤਣ ਦੂਰ ਕਰਨ ਕੇ ਵਾਸਤੇ ਗੁਰਾਂ ਦੁਆਰੇ ਗਿਆਨ ਗੁੜ ਖਾਇਲੈ ॥੪੭॥ ਘਾਘਰੈ ਸਰੀਰ ਰੂਪੀ ਚੋਲੇਕੋ ਕਾਲ ਰੂਪੀ ਅਗਨ ਲਾਗ ਰਹੀਹੈ। ਖਿੰਥਾਜਲ ਕੋਇਲੇਭਈ ਅਸਥੂਲ ਦੇਹ। ਲਿੰਗ ਸਰੀਰ ਕੋ ਆਂਚ ਨਹੀ ਲਾਗੀ ॥ ੪੮ ॥ ਖਿੰ ਅਕਾਸ ਥਾ ਪ੍ਰਿਥਵੀਤੇ ਜਲਤੇ ਕੋਇਲਾ ਅਗਨੀ ਏਨਾ ਕਰਕੇ ਭਈਹੈ ਖਪਰ ਜੋ ਦੇਹ ਜਿਸਨੂੰ ਅਫੁਟ ਜਾਨਦਾ ਸੀ ਸੋ ਫੂਟਗਈ ਜੋਗੀ ਬਪੜਾ ਖੇਲ ਗਇਓ ਆਸਨ ਮੈ ਬਿਭੂਤ ਪੜੀ ਰਹੀ ਵਾ ਆਸਨ ਹਿਰਦੇ ਮੈ ਬਿਭੂਤ ਮਾਇਆ ਕੀ ਇਛਾ ਬਣੀ ਰਹੀ ਇਸਕਰ ਜੋਗੀ ਬਪੜਾ ਸਰੀਰਾਂਮੇ ਖੇਲਿਆ ਹੈ ਕਿਆ ਜੂਨੀਆਂ ਮੈ ਵਾਸਾ ਹੋਆ ॥੪੯॥ ਥੋਰੇ ਜਲ ਪਦਾਰਥ

ਵਾ ਦੇਵੀ ਦੇਵਤੇ॥੫੫॥ਕਹਿੰਦੇ ਹੈ ਕਬੀਰ ਜੀਜਿਸ
ਕਾ ਮਨ ਗੰਗਾ ਵਤ ਨ੍ਰਿਮਲਭਇਆ ਤਾਂਕੇ ਪਾਛੇਹਰ
ਲਾਗੇ ਫਿਰੇ ॥੫੬॥ ਰਾਮ ਸਨੇਹੀਗੁਰੂ ਅਰਜਗਤਾਸੂ
ਦੋਨੋ ਕੁਲ ਜਾਤੀਆਂ ਕਾ ਅਭਿਮਾਨ ਤਿਆਗਦੇਵੇਂਵਾ
ਰਾਮ ਤੇ ਸਨੇਹੀ ਪ੍ਰੇਮੀ ਤਉ ਮਿਲੈ ਹੈ ਦੋਨੋਬਰਨਣ ਗ
ਵਾਇ ਕਿਆ ਪ੍ਰੇਮੀ ਜਾਤਿ ਅਭਿਮਾਨ ਤਿਆਗ ਦੇਵੇ
ਰਾਮਚੰਦਵਤਭੀਲਣੀ ਵਤ ॥ ੬੭ ॥ ਤਿਹਾਂ ਗੁਣਾਂ ਕੀ
ਲਹਿਰ ਝਬਕ ਕਹੀਏ ਛਲ ਸੋ ਕਉਣ ਵਿਸ਼ੇ ਤਿਸ
ਮੈ ਡੂਬਾ ਬਾ ਪੈ ਉਬਰਿਓ ਕਿਸੁ ਪਕਾਰ ਜਬ ਦੇਖਿਓ
ਏੜਾ ਜਰ ਜਰਾ ਤਬ ਉਤਰ ਕਰ ਫਰਕ ਹੋਇ ਪ
ਰਿਓ ॥੭੦॥ਮੋਟੀ ਕਿਆ ਬਡੀ ਲਾਗੀ ਖੋਰ ਕਿਆ
ਘਾਰੀ ਕਾਲ ਰੂਪੀ ਵਾ ਮੋਟੀ ਕਿਆ ਪਿਆਰੀ ਲਗੀ
ਖੋਰ ਕਿਆ ਸਰੀਰਕੇ ਪਾਲਨੇਕੀ॥ ੭੨ ॥ ਰਸਕੇਰੀ
ਨੇ ਜੋ ਸੰਤ ਹੈ ਤਿਨਾਂ ਕੀ ਸੰਗਤ ਕਰਕੇ ਪ੍ਰੇਮ ਰਸ ਕੋ
ਚੂਸੀਐ ॥ ੭੪ ॥ ਮੂਤੀਆ ਗਿਆਨਕੇ ਮੰਨਣੇਵਾਲਾ
ਮੇਰੋ ਨਾਉਂ ਹੈ ॥ ੮੯ ॥ ਕਬੀਰਾ ਸਤੀ ਪੁਕਾਰਦੀਹੈ
ਚਿਖਾ ਪੁਰ ਚੜੀ ਹੋਈ ਸੁਨਹੋ ਬੀਰ ਮਸਾਣ ਭੂਮਕਾ
ਜੋ ਆਏਹੋ ਲੋਗਸਬਾਇਆ ਚਲਗਇਓ ਪਿਤਾਮਾਤਾ
ਹਮ ਭੀ ਚਲੀ ਹਾਂ ਤੁਮਾਰਾ ਭੀ ਕਾਮਨਿਦਾਨ ਅੰਤਕੋ
ਈਹਾਂ ਹੀ ਹੋਵੇਗਾ ਵਾ ਸਤਵਾਦੀ ਸੰਤ ਪੁਕਾਰਦੇ ਹੈਂ
ਜਿਨਾਂ ਕੋ ਗਿਆਨ ਵੈਰਾਗ ਕੀ ਚਿਹਚੜੀਹੈ ਸੁਨਹੋ

ਬੀਰ ਮਸਾਨ ਮੁਰਦੇ ਹੋਰਹੇ ਹੋ ਅਹੰਤਾ ਤੁਅੰਤਾਕਰਕੇ ਸਬਾਇਆਲੋਗ ਚਲਗਇਓ ਹੰਤਾਤ੍ਰੰੜਾ ਜੋਹੈਨਿਦਾਨ ਮੂਰਖਾਂ ਕਾ ਕਾਮ ਹੈ ॥ ੮੯ ॥ ਭਾਰ ਪਰਾਈ ਪੂਜਾ ਪ੍ਰਤਿਸਟਾ ਲੈਣੀ ਵਾ ਦੇਹ ਅਭਿਮਾਨ ਚਲਿਓ ਚਾਹੇ ਪ੍ਰਲੋਕ ਮੈ ਅਪਨਹਿ ਭਾਰੇ ਕਰਮ ਤੇ ਨਾ ਡਰੈ ॥੯੦॥ ਏਕ ਮਰੰਤੇ ਅਗਿਆਨ ਵਸਿਸ਼ਟ ਹੰਕਾਰ ਕੇ ਮਰਣੇ ਤੇ ਦੁਇ ਮੂਏ ਰਾਗ ਦ੍ਵੈਖ ਦੋਇ ਮਟੰਤਹ ਕਾਮ ਕ੍ਰੋਧ ਚਾਰੁ ਮਰੰਤਹਿ ਛੇ ਮੂਏ ਜਨਮ ਮਰਣ ਹਰਿਖ ਸੋਗ ਸੋਕ ਏਕੇ ਪੁਰਖ ਦੁਇ ਨਾਰ ਛੁਧਾਪਿਪਾਸਾ ਵਾ ਚਾਰ ਕੈ ਮਰਣੇ ਕਰ ਛਿਅ ਗੁਣ ਮੂਏ ਪੰਚ ਗਿਆਨ ਇੰਦ੍ਰੇ ਅਰਮਨ ਚਾਰ ਪੁਰਖ ਦੁਇਨਾਰ ਪੂਰਬੋਕਤ ਵਾ ਏਕ ਮਰੰਤੇ ਇਸ ਲੋਕ ਕੇ ਪਦਾਰਥ ਮਿਥਿਆਜਾਣੇ ਦੁਇ ਮੂਏ ਪਤਾਲ ਲੋਕ ਕੇ ਦੁਇ ਮਰੰਤਹਿ ਚਾਰ ਸੁਰਗ ਅਰ ਬ੍ਰਹਮ ਲੋਕ ਏ ਚਾਰ ਮਰੰਤੇ ਛਿਅ ਮੂਏ ਕਉਣ ਚਾਰ ਪੁਰਖ ਪੂਰਬੋਕਤ ਤੇ ਦੁਇਨਾਰ ਉਸਤਤ ਨਿੰਦਾ ਵਾ ਏਕ ਮਰੰਤੇ ਦੋਇਮੂਏ ਦ੍ਵੈਸਦੋਇ ਮਰੰਤੇ ਚਾਰ ਦੁਖ ਸੁਖ ਚਾਰਮਰੰਤਹਿ ਛੇ ਮੂਏ ਚਾਰ ਪੁਰਖ ਦੁਇ ਨਾਰ ਆਸਾ ਤ੍ਰਿਸਨਾ ॥੯੦॥ ਦੇਖਦੇਖਕੇ ਢੂੰਡਿਆ ਢੋਜਿਆ ॥੯੫॥ ਜੋ ਹਰਿਹਰਿ ਨਾਮਜਪਦਾ ਹੈ ਸੰਸਾਰਤੇ ਉਦਾਸ ਹੋਇਕਰਤੇ ਨਰਕਤੇ ਪਰੇਮਾਨੀ ਦੇ ਹੈਂ ॥੯੬ ॥ ਸਿਖ ਚੇਲੇ ਤੇ ਸਾਖਾ ਪੋਤ੍ਰੇਚੇਲੇ ॥੯੬

॥ ਕਾਰਨ ਬਪਰਾ ਜੀਉ ਕਿਆ ਕਰੈ ॥ ੧੦੩ ॥ ਜੋ ਹਮ ਜੰਤ ਹੰਕਾਰਾਦਿਕ ਜੰਤ ਸਰੀਰ ਕੋ ਬਜਾਵਤੇਟੂਟ ਗਈ ਸਭ ਤਾਰ ਵਾਸਨਾ ॥੧੦੪॥ ਮਾਇ ਮੁੰਡਤਹੋਇ ਗਈ ਹੈ ਜਿਸ ਗੁਰੂ ਕੀ ਤਿਸਤੇ ਭਰਮਨਾਂ ਜਾਂਦਾ ਰ-ਹਿੰਦਾ ਹੈ। ਆਪੇ ਡੂਬੇ ਚਹੁ ਬੇਦਾਂ ਕੇ ਸਿਧਾਂਤ ਮੈ ॥ ੧੦੮॥ ਅਨਹੋਈ ਨਾਰ ਮਾਇਆ ਜੋ ਰਖਦੇ ਹੈਂ ॥ ੧੧੪॥ ਮਾਰਗ ਸਾਸਤ੍ਰ ਵੇਦ ਮੈ ਜੋ ਗੁਣ ਵਿਸਤੀਰਣ ਹੋਇ ਰਹੇ ਹੈਂ ਅੰਧਾ ਨਿਕਸਿਓ ਆਇ ਤਿਨਾਂਕੋ ਵਿਚਾਰਦਾ ਭੀ ਹੈ ਜਗਦੀਸ ਕੀ ਜੋਤ ਬਿਨਾਂ ਤਿਨਾਂ ਗੁਣਾਂਕੋ ਜਗਤ ਵਿਖੇ ਉਲੰਘੇ ਜਾਇ ਕਿਆ ਧਾਰਦਾ ਨਹੀ ॥ ੧੧੫ ॥ ਕਮਾਲ ਪੂਤ ਗਿਆਨ ਰੂਪੀ ਪੁਤ੍ਰ ਉਪਜਿਓ ਕਬੀਰ ਕਹੀਏ ਕਾਜੀ ਵ ਬੰਸ ਅਸੁਰੀ ਸੰਪਤੀ ਬੂਡਾ ਛਾਡਕੈ ਹਰਿ ਕਾ ਸਿਮਰਨ ਮਾਲ ਘਰਲੈ ਆਯਾ॥੧੧੭॥ ਸੈਨਸਮਾਨਜੋਸਰੀਰਹੈਸੋਲੂਣਕੇ ਭਿਕੇ ਜਿਉਂ ਗਲ ਜਾਇਗਾ॥੧੧੯॥ ਹੰਸਉਡਿਆ ਚਾਹੁੰਦਾ ਹੈ ਤਨ ਗਡਣੇ ਦੀ ਤਿਆਰੀ ਹੋਇ ਰਹੀਹੈ। ਤੇਸੋਝੀ ਈਸ਼ਰ ਦੀ ਨਾਹਿ ਵਾ ਸਮਝਾਉਂਦਾਹੈ ਸੈਨਤਾਂ ਕਰਕੇ ॥ ੧੨੪ ॥ ਘਨਹਰ ਜੋ ਗੁਰੂਹੈ ਚੇਤਨ ਰੂਪੀ ਅੰਬਰ ਮੈਂ ਇਸਥਿਤ ਹੋਏ ਉਪਦੇਸ਼ ਰੂਪੀ ਵਰਖਾਕਰ ਜਗਜਾਸੂਆਂ ਕੇ ਰਿਦੇ ਮੈਂ ਜੋ ਸਰਕਿਆ ਤੁਲ ਤਾਲਕੀ ਨਿ-ਆਈਂ ਸੋ ਭਰੇ ਹੈਂ॥ ੧੨੬ ॥ ਰੈਣਾਇਰ ਸਮੁੰਦਰ ਵ

ਤ ਜੋ ਪ੍ਰਮਾਤਮਾ ਹੈ ਤਿਸਤੇ ਵਿਛੁੜਿਆ ਹੋਇਆ ਸੰਖ ਕਿਆ ਜੀਵ ਰਹੁਰੇ ਮਣੂਰ ਕਿਆ ਤਿਸ ਦੇ ਵਿਚ ਹੀ ਮਿਲਿਆ ਰਹੁ। ਨਹੀਂ ਤਾਂ ਦੇਵਲ ਦੇਵਲ ਸਰੀਰ ਸਰੀਰ ਮੈਂ ਧਾਹਿ ਦੇਵੇਂਗਾ। ਕਾਲ ਰੂਪੀ ਸੂਰਜ ਕੇ ਉਦੇ ਹੋਣੇ ਤੇ ॥ ੧੩੪ ॥ ਫਲ ਲਾਗੇ ਫਲਨ ਅਉਰ ਜੀਵ ਭੀ ਕਰਮਾਂ ਕੋ ਕਰਨ ਲਾਗੇ ਆਂਬ ਆਂਬ ਜੋ ਜਗਯਾਸੂ ਹੈ ਸੋ ਪਾਕਨ ਕਿਆ ਸਾਧਨਾਂ ਕੋ ਕਰਨ ਲਾਗੇ। ਜਉ ਕਾਮ ਕ੍ਰੋਧ ਰੂਪੀ ਕਾਂਬੇਨਾ ਵਿਚਖਾਵੇਂ ਤਾਂ ਖਸਮ ਕਉ ਜਾਇ ਪਹੂਚਹ॥ ੧੩੭ ॥ ਕਾਗਦ ਕੀ ਓਬਰੀ ਜੋ ਧਰਮ ਸ਼ਾਸਤ੍ਰ ਹੈ ਏਹ ਕਾਗਦ ਕੀ ਕੋਠੀਹੈ ਮਸ ਕਰਕੇ ਜੋ ਕਰਮ ਲਿਖੇ ਹੋਏ ਹੈਂ ਏਹ ਕਪਾਟਹੈਂ ਵਾ ਸੰਸਾਰ ਕਾਗਦ ਕੋਠੀਵਤ ਨਾਸੀਹੈ ਮਸ ਕੇ ਕਰਮ ਕਉਣ ਹੈ ਅਖਰ ਤੇ ਅਖਰ ਕਰਕੇ ਲੈ ਅਖਰ ਪ੍ਰਮਾਤਮਾ ਤਿਸਤੇ ਕਪਾਟ ਕਿਆ ਪ੍ਰਗਟ ਹੋਂਦਾ ਹੈ ਪਾਹਿਨ ਕਿਆ ਸਿਲਾ ਕੀ ਨਿਆਈਂ ਅਚਲ ਹੈ ਤੇ ਪ੍ਰਿਥਵੀ ਕਰਕੇ ਲੈਣਾ ਭੂਤੇ ਭੂ ਸਤਾਕਾ ਵਾਚਕ ਹੈ ਇਤਨੇ ਕਰ ਕਿਆ ਆਇਆ ਸਤ ਸਰੂਪ ਹੈ ਤਿਸਕੇ ਵਿਖੇ ਪੰਡਤੋਂ ਨੇ ਬੋਰੀ ਹੈ ਬ੍ਰਿਤੀ ਤੇ ਸੰਸਾਰ ਕੀ ਤਰਫ ਤੇ ਬਾਟ ਪਾੜੀਦੀ ਹੈ ॥ ੧੪੧ ॥ ਕਬੀਰ ਪ੍ਰਮਾਤਮਾ ਕਸਤੂਰੀ ਭਇਆ ਹੈ ਤੇ (ਸਮਦਾਇਕ) ਜੋ (ਸਭ) ਦਾਸਹੈਂ ਸੋ ਭਵਰ ਭਏ। ਜਿਉਂ ਜਿਉਂ ਭਗਤੀ ਕਬੀਰ ਪ੍ਰਮਾਤਮਾ ਕੀ ਕਰਦੇਹਾਂ ਤਿਉਂ

ਤਿਉਂ ਰਾਮ ਮੈਂ ਨਿਵਾਸ ਹੋਂਦਾ ਹੈ ॥੧੪੫ ॥ ਭੰਗਾਰੁ
ਭੀਤਰ ਭਰੀ ਹੈ ਬਲੀ ਹੋਈ ਲਾਖ ॥ ੧੫੨ ॥ ਗੰਗ
ਜਮਨ ਕੇ ਅੰਤਰ ਥੇਦ ਜੋ ਸਹਿਜ ਸੁੰਨ ਕਾ ਘਾਟਹੈ ਰ
ਉਲੇ ਤੇ ਰਹਿਤ ਹੈ ਵਾ ਗੰਗਾ ਜਮਨਾ ਇੜਾ ਪਿੰਗਲਾ
ਤਿਨਾਂ ਕੇ ਅੰਤਰਜੋ ਹੈ ਸੁਖਮਨਾ ਏਨਾ ਤ੍ਰਿਹਾਂ ਦੁਆਰਾ
ਪ੍ਰਾਣਾਯਾਮ ਕਰਕੇ ਸਹਿਜ ਸੁਨ ਕਾ ਘਾਟ ਦਸਵਾਂ ਦੁ
ਆਰ ਤਹਾਂ ਕਬੀਰੈ ਮਟ ਕੀਆ ਹੈ ਵਾ ਗੰਗਾ ਭਗਤੀ
ਤੇ ਜਮਨਾ ਕਰਮ ਕਥਾ ਇਨਾਂ ਕੇ ਅੰਤਰ ਸਹਿਜ ਸੁਨ
ਕਾ ਘਾਟ ਰਸਤਾ ਜੋ ਹੈ ਗਿਆਨ ਤਹਾਂ ਕਬੀਰੈ ਮਟਕੀ
ਆ ॥ ੧੬੧ ॥ ਬੂਨੀ ਪਾਈ ਨਿਸਚੇ ਰੂਪੀ ॥ ੧੬੨॥
ਸਾਟ ਕਦਰ ॥ ੧੬੫ ॥ ਇਕ ਅਵਘਟ ਘਾਟੀ ਰਾਮ
ਨਾਮ ਕੀ ਵਾ ਪ੍ਰੇਮ ਕੀ ॥ ੧੭੦ । ਪਾਲ ਜੋ ਇੰਦ੍ਰੇ ਹੈਂ
ਤਿਨਾਂ ਦੇ ਸਹਿਤ ਮੂੰਹੋਂ ਮੂੰਹ ਭਰਿਆ ਹੈ ਸਰੋਵਰੁ ॥
੧੭੨ ॥ ਮੂਰਖ ਉਬਰੇ ਭਾਗੁ ਕਰਕੇ ਵਾ ਹੇ ਮੂਰਖ ਉ
ਬਰੇਂ ਗਾਭਾਗਵਾ ਮੂਹ ਆਦਿਕ ਇੰਦ੍ਰੇ ਜਿਨਾਂ ਰਖੇ ਹੈਂ ਸੋ
ਉਬਰੇ ਹੈਂ ਭਾਗੁ ਕਰਕੇ ਵਾ ਮੂਰਖ ਜਲ ਮੂਏ ਪੰਡਿਤ
ਉਬਰੇ ਭਾਗੁ ਕਰਕੇ॥੧੭੬ ॥ ਸਾਰੀ ਬਾਜੀ ਹੈ॥੧੭੭॥
ਸੰਸਾਰ ਦਸ਼ਾ ਸਭ ਭੂਲ ਗਈ ਫਲ ਜੀਵ ਭਾਵ ਕੋ ਤਿ
ਆਗ ਕਰ ਕੂਲ ਪ੍ਰਮਾਤਮਾ ਨਾਲ ਜਾਇ ਮਿਲਿਆ ॥
੧੭੯ ॥ ਸੂਰਜ ਚੰਦ੍ਰਮਾ ਕੇ ਅਵਾਂਤ੍ਰ ਵਾ ਸੂਰਜ ਚੰਦ੍ਰਮਾ
ਕੇ ਸਮਾਨ ਉਦੇ ਭਈ ਹੈ ਸਭ ਦੇਹ ॥ ੧੮੧ ॥ ਜਿਨਾਂ

ਸੰਸਾਰ ਨੂੰ ਕਛ ਨਹੀਂ ਜਾਨਿਆ ਕਿਆ ਤੂਛ ਜਾਨਿਆ ਹੈ ਤਿਨਾਂ ਕੋ ਆਤਮ ਸੁਖ ਪ੍ਰਾਪਤਿ ਭਇਆ ਹੈ ਤੇ ਨੀਂਦ ਅਵਿਦਿਆ ਵਿਹਾਇ ਗਈ। ਹੰਕਾਰ ਵਾਲਿਆਂ ਨੇ ਜੇਹੜਾ ਬੁਝਣਾ ਬੁਝਿਆ ਹੈ ਪੂਰੀ ਪਰੀ ਬਲਾਇ ਅਵਿਦਿਆ॥ ੧੮੨ ॥ ਮਾੜਿਆਂ ਨੇ ਬਹੁਤ ਪੁਕਾਰਿਆ ਹੈ ਕਿਆ ਧਾਰਨ ਨਹੀਂ ਕੀਆ। ਪੀਰ ਜੋ ਹੈ ਗੁਰੂ ਅਉਰ ਹੀ ਪੁਕਾਰਦੇ ਹੈਂ ਧਾਰਣਾ ਸੰਜੁਕਤ ਤਿਨਾਂ ਦੁਆਰਾ ਜਿਨਾਂ ਕੋ ਚੋਟ ਲਗੀਹੈ ॥ ੧੮੯ ॥ ਗੁਰਾਂ ਕਾ ਉਪਦੇਸ਼ ਲਾਗਾ ਤਬ ਜਾਣੀਐ ॥ ੧੯੧ ॥ ਏਕ ਰਾਮ ਕਾ ਜੋ ਕਹਣਾ ਹੈ ਅਨੇਕ ਪਦਾਰਥਾਂ ਮੈਂ ਮਿਲ ਰਹਿ-ਆ ਹੈ ਏਕ ਸੰਤਾਂ ਕਾ ਜੋ ਰਾਮ ਕਹਿਣਾ ਹੈ ਸੋ ਏਕਤਾ ਵਿਚ ਸਮਾਇ ਰਹਿਆ ਹੈ ॥ ੧੯੬ ॥ ਨਿਰਮਲ ਬੂੰਦ ਅਕਾਸ ਢਾਰੀ ਗੁਰਾਂ ਕੀ ॥ ੧੯੮ ॥ ਕਬੀਰ ਕਹੀਏ ਬਡਾ ਜੋ ਹੈ ਕਾਬੇ ਕਾ ਹੱਜ ॥ ੨੦੦ ॥ ਦੋਇ ਤੂੰਬਰੀ ਆਸਾ ਤ੍ਰਿਸ਼ਨਾ ਵਾ ਹੈ ਦ੍ਵੈਤ ਤੂੰ ਬਲੀ ਹੈਂ ਤੇ ਅਬਧ ਹੈਂ ਵਾ ਦੁਹਾਂਨੇ ਤੂੰ ਬਰੀ ਹੈਂ ਸੰਤ ਤੇ ਭਗਵੰਤ ਨੇ ਹੇ ਮਾਇਆ ਅਬਧ ॥ ੨੧੪ ॥ ਆਟਾ ਸੁਆਸ ਚੀਕੜ ਵਿਸ਼ਿਆਂ ਮੈਂ ਲਗਾਏ ਵਾ ਆਟਾ ਪਦਾਰਥ ਚੀਕੜ ਪਰਾਈ ਇਸਤ੍ਰੀ ਜੂਐ ਲਗਾਏ ਵਿਹਾਰਾ ਕੇ ਕਰਦਿਆਂ ਹੀ ਸੁਆਸ ਵਾ ਪਦਾਰਥ ਜੇਹੜੇ ਪ੍ਰਮੇਸਰ ਪਾਸੇ ਲਗਾਏ ਸੋ ਸਾਥ ਨਿਬੇ ॥੨੨੪॥ ਮਧਮੰਤ ਅਹੰਕਾਰੁ ਮਦ ॥੨੨੫

॥ ਮੁਖ ਕੋਥਰੀ ਕਿਆ ਗੁਥਲੀ ॥ ੨੨੮॥ ਬੈਰਾਗੁ ਰੂ
ਪ ਤਰਵਰ ਹੈ ਫਲ ਰੂਪੀ ਰਾਮ ਹੈ ॥੨੨੯॥ ਗਹਿਰ
ਪ੍ਰਮਾਤਮਾ ਫਲ ਤੇ ਪੰਖੀ ਜਗਿਆਸੀ ॥ ੨੩੦ ॥ ਪਰ
ਉਪਕਾਰੀ ਹੈ ਜੀਵਾਂ ਪਰ ਅੰਤ ਪ੍ਰਯੰਤ ਪੰਖੀ ਚਲੇ ਦੇ
ਸਾਵਰੀ ਪ੍ਰਮਾਤਮਾ ਦੇਸ ਕੋ ॥ ੨੩੩ ॥ ਭਾਗ ਕਹੀਏ
ਮਾਸ ਮਛਲੀ ਕਾ ਜੋ ਖਾਹਿ ਤੇ ਸੁਰਾਪਾਨ ਕਰੇ ਵ ਭੰਗੁ
ਪਾਵਣੇ ਵਾਲੀ ਜੋ ਮਾਇਆ ਛਲੀ ਕਿਆ ਤੁਛ ਰੂਪ
ਤੇ ਸੁਰਾਂ ਜਿਸਨੇ ਪਾਨ ਕੀਤੀ ਹੈ। ਜੋ ਜੋ ਪ੍ਰਾਨੀ ਖਾਹਿ
ਅੰਗੀਕਾਰ ਕਰਤੇ ਹੈਂ ॥ ੨੩੯ ॥ ਜੋ ਤੂਹਿ ਤੈਨੂੰ ਸਾਧ
ਸਰਧਾ ਹੈ ਪਰੰਮ ਕੀ ਸੀਸ ਨੂੰ ਕਾਟ ਕਰ ਗੋਇ ਖੇਨੂੰ
ਕਰ ਹਾਲ ਕਿਆ ਪ੍ਰੇਮ ਰੂਪੀ ਖੇਲ ਮੈਂ ਅਤਸੇ ਕਰਕੇ
ਖੇਲਨਾ ਕਰ ॥ ੨੪੦ ॥ ਕਾਚੀ ਸਰਸਉ ਪੇਲਕੈ ਕਾ
ਚਿਆਂ ਕੀ ਸਤਸੰਗਤ ਕਰਿਆਂ ਹੋਇਆਂ ਨਾ ਖਲ ਵਿ
ਸ਼ੇ ਸੁਖ ਤੇ ਨਾ ਤੇਲ ਤਤ ਕੀ ਪ੍ਰਾਪਤੀ ॥

੧ ਓ ਸਤਿਗੁਰਪ੍ਰਸਾਦਿ ॥

ਸਲੋਕਸ਼ੇਖ ਫਰੀਦ ਜੀ॥ ਜਿਤ ਦਿਹਾੜੇ ਧਨ ਵਰਨੀ
ਵਾਦੇਹ ਮੈਵੜੀ ਜੁਲਕੈ ਕਿਆ ਤੁਰਕੈ ਆਪਨਾ ਹਥੀਂ
ਗਲ ਧਾਇਕੇ ਲਗੇਗੀ ਕਿੜੀ ਪਵੰਦੀ ਕੰਨੀਂ ਸੁਨੀ
ਦਾ ਹੈ ਵੇਦ ਸ਼ਾਸਤ੍ਰ ਕਹਿ ਰਹੇ ਹੈਂ ॥ ੪ ॥ ਤਿਲ ਢੋੜੇ
ਸੁਆਸ ਵਾ ਪਦਾਰਥ ਸੰਮਲ ਕੇ ਬੁਕ ਭਰੀਂ ਕਿਆ ਸੰ

ਭਾਲ ਕੇ ਵਰਤਦਾ ਜੇ ਜਾਣਾ ਸਹੁ ਜੋਬਨ ਨਵਣਾ ਥੋ ੜਾ ਵਾ ਸਹੁ ਨੰਵਿਆਂ ਗਰੀਬਾਂ ਦਾ ਹੈ ਤਾਂ ਥੋੜਾ ਮਾਣ ਕਰਦਾ ॥੫॥ ਜੇ ਜਾਣਾ ਲੜ ਛਿਜਣਾ ਸਰੀਰ ਵਾ ਪ- ਦਾਰਥਾਂ ਰੂਪੀ ਲੜ ॥ ੬ ॥ ਲਤੀਫ ਚਤ੍ਰ ਕਾਲੇ ਲਿ ਖ ਨ ਲੇਖ ਸਰੀਰਕਰਕੇ ਪਾਪ ਨਾ ਕਰ ਆਪਨੜੇ ਗਿ ਰੀਵਾਨ ਦਿਲ ਮੈ ਵਾ ਵਿਚਾਰ ਮੈਂ ਸਿਰ ਨੀਵਾਂ ਅੰਤਰ ਮੁਖ ਹੋਇਕੇ ਵੇਖ ॥ ੭ ॥ ਜੋ ਤੈਨੂੰ ਮੁਕੀਆਂ ਹੋਈਆਂ ਬਾਤਾਂ ਮਾਰਨ ਕਿਆ ਸੁਣਾਵਨ ਤਿਨਾਂ ਨੂੰ ਘੁਮ ਕਰਕੇ ਨਾ ਸੁਣਾਉ । ਵਾ ਜੋ ਤੈਨੂੰ ਮਾਰਦੀਆਂ ਹੋਈਆਂ ਨਹੀਂ ਮੁ ਕੀਆਂ ਇੰਦ੍ਰੀਆਂ ਵਾ ਵਾਸ਼ਨਾਂ ਤਿਨਾਂ ਨੂੰ ਘੁੰਮ ਕਰ ਕੇ ਨਹੀਂ ਮਾਰਦਾ । ਜਿਨਾਂ ਨੇ ਮਾਰੀਆਂ ਹੈਂ ਤਿਨਾਂ ਦੇ ਪੈਰ ਚੁੰਮ ਕਰ ਅਪਨੇ ਘਰੁ ਜਾਈਂ ॥ ੮ ॥ ਮਰਗ ਮ ਉਤਦੀ ਨੀਹੁ ਸਵਾਈ ਹੁੰਦੀ ਜਾਂਦੀ ਹੈ ਜਾਂ ਭਰਿਆ ਸੁ ਆਸ ਪੂਰੇ ਹੋਏ ਤਾਂਲਦਿਆ ॥ ੧੦ ॥ ਸ਼ਕਰ ਰੂਪ ਪ ਦਾਰਥ ਸਾਨੂੰ ਵਿਸ਼ ਰੂਪ ਹੋਇ ਰਹੇ ਹੈਂ ॥ ੧੫ ॥ ਪੰਖੀ ਆਂ ਦੇ ਸੂਇ ਬਚੇ ਕੂਕੇਦਿਆਂ ਬੇਦ ਚਾਂਗੇਦਿਆਂ ਸ਼ਾਸ ਤ੍ਰ ਮਤੀ ਦੇਂਦਿਆਂ ਨਿਤ ਗੁਰਾਂ ਦੇ ਪ੍ਰਵਾਹੀ ਰਸਿਤਾ ਇ ਕ ਛਿਜਹਿ ਅੰਗ ਭੰਗ ਕੋਈ ਕਰ ਦੇਵੇ ਬਿਆ ਦੂਸਰੇ ਲਤਾੜੀਅਹਿ ॥ ੧੭ ॥ ਖਾਕ ਸਰੀਰ ਨ ਨਿੰਦੀਐ ਜੀ ਵਦਿਆਂ ਪੈਰਾਂ ਤਲੇ ਮੁਇਆਂ ਸਭ ਤੇ ਊਪਰ ਹੋਇ ਜਾਂਦਾ ਹੈ ਕਿਆ ਪੂਜ ਹੁੰਦਾ ਹੈ ॥ ੧੯ ॥ ਕਿਚਰ ਝਤ

ਘੜੀ ਛਪਰ ਸਰੀਰ ਮੇਹ ਪਦਾਰਥਾਂ ਰੂਪੀ ਵਰਸੇ ਮੇ ਹ ॥ ੨੦॥ਇਨੀ ਨਿਕੀ ਜੰਘੀਐ ਸੂਖਮ ਜੋ ਵਾਸ਼ਨਾ ਕਰ ਥਲ ਡੂੰਗਰ ਜਨਮਾਦਿਕੋਂ ਵਿਖੇ ਭਵਿਓਹਾਹੁਣ ਐਸੀਆਂ ਸਿਥਲ ਹੋਈਆਂ ਹੈਂ ਵਾਸ਼ਨਾ ਵਾ ਇੰਦ੍ਰੀਆਂ ਜੋ ਕੂਜੜਾ ਸਰੀਰ ਹੈ ਸੈਂ ਕੋਹਾਂ ਥੀਓਮ॥੨੩॥ਜਟ ਜੋ ਜੜ ਹੈ ਕਿਕਰ ਬੀਜੇ ਖੋਟਿਆਂ ਕਰਮਾਂ ਕੋ ਕਰਦਾ ਹੈ ਤੇ ਬਿਜੌਰ ਦੇਸ ਦੀਆਂ ਖਾਂਕੀ ਨਿਆਈਂ ਇਸਤ੍ਰੀ ਆ ਦਿਕਾਂ ਦਾ ਸੁਖ ਚਾਹੁੰਦਾਹੈ ਹੰਢੈ ਉਨਕਤਾਇਦਾ ਸਕਾ ਮਕਰਦਾਹੈ ਤੇ ਕਰਾਉਂਦਾਹੈ ਤੇ ਪੈਧਾਲੋੜੈ ਪਟ ਕਿਆ ਸਰੂਪ ਸੁਖਚਾਹੁੰਦਾਹੈ॥੨੪॥ਗਲੀਏ ਚਿਕੜ ਇੰਦ੍ਰੀਆਂ ਮੈਂ ਵਿਸ਼ੇ ਰੂਪੀ ਚਿਕੜ ਹੋਇ ਰਹਿਆਹੈ ਜੋ ਚਲਣਾਹਾਂ ਤਾਂਭਿਜਦੀ ਹੈ ਕੰਬਲੀ ਬੁਧੀ ਪਦਾਰਥਾਂ ਮੈਂ ਕੰਬਲੀ ਭੀ ਭਿਜੇ ਤੇ ਇੰਦ੍ਰੇਭੀ ਸਿਜੇ ਵਿਸਿਆਂਮੈ ਅਲਾ ਪਦਾਰ ਥਾਂਰੂਪੀਮੇਹ ਵਰਸਾਉ ॥੨੭॥ ਨਿਵਾਤ ਮਿਸਰੀ॥੩੧॥ ਸਾਹੁਰੇ ਪ੍ਰਲੋਕ ਢੋਈ ਨਹੀਂ ਲੈਂਦਾ ਪਿਛਾਹਾਂਹੀ ਬੈਠਾਈ ਦਾ ਹੈ ਪੇਈਏ ਨਾਹੀਂ ਥਾਉਂ ਇਸ ਲੋਕਮੈ ਭੀ ਬ੍ਰਿ-ਤੀ ਜੁੜਨੇਦਾ ਸੁਖਨਹੀਂ ॥੩੩॥ ਨਾਤੀ ਤੀਰਥ ਧੋਤੀ ਨੇਤੀ ਧੋਤੀ ਸੰਬਹੀ ਅਉਰ ਸਾਧਨਾ ਕਰਕੈ ਫਬੀ ਸੁਤੀ ਆਇ ਨਿਰਿੰਦ ਸਮਾਧੀ ਲਗਾਵਣੀ ਹੰਕਾਰਦੀ ਬੇੜੀ ਰਹੀ ਗਈ ਕਥੂਰੀ ਭਗਤੀ ਰੂਪ ਗੰਧ ॥੩੪ ॥ ਕੁਮ-ਲਾਇਕੇ ਪੂਣੰਮਕੇ ਸੁਕਗਏ ਚਲੇਗਏ ਕਿਤਨੇਹੀ ਜੋਬ

ਨ ਪ੍ਰੀਤਿ ਬਿਨ ॥੩੫॥ ਖਟੋਲ ਮੰਜਾ ॥ ੩੭ ॥ ਇਕ ਰਾਹੇਦੇ ਰਹਿਗਏ ਕਿਆ ਬੀਜਦੇ ਮੰਗੇਵਾਂ ਕਰਦੇ ਹੀ ਚਲੇਗਏ ਇਕਰਾਧੀ ਵਿਆਹੀਆਂਨੂੰ ਛਡਗਏ ॥੩੯॥ ਤੂੰਆਹੇਂਕਿਰੇਕੰਮ ਪ੍ਰਮੇਸਰ ਕਹੇਗਾ ਤੂੰਮੇਰੇ ਕੇਹੜੇ ਕੰਮਨੂੰ ਕਰਕੇ ਆਇਆਹੈਂ ਜੋ ਮੈਂ ਤੈਨੂੰ ਬਖਸਲਾਂ ॥੪੦ ॥ ਸੋ ਘੜੀਆਲ ਜਿਉਂ ਹੇੜਾ ਜੋਹੈ ਸਰੀਰ ਤਿਸਦੀ ਅਵ-ਸਥਾ ਦੁਖੀ ਵਿਹਾਉਂਦੀ ਹੈ ॥ ੪੨ ॥ ਬਾਰ ਪਰਾਇਐ ਸੰਸਾਰ ਵਾ ਜਮਾਕੇ ਘਰਮੈ ਹੇ ਸਾਈਂ ਮੁਝੇ ਨ ਦੇਹ ਜੇਤੂੰ ਏਵੇਂ ਰਖਣਾਹੈ ਸੰਸਾਰਮੈਂ ਤਾਂ ਜੀਵਤ ਭਾਉ ਸਰੀਰ ਥਾਂ ਲੈਲੈ॥੪੩॥ਕੰਧੇ ਕੁਹਾੜਾ ਸਿਰਪਰ ਹੁਕਮ ਰੂਪੀ ਘੜਾ ਹੈ ਤੇ ਸੰਸਾਰ ਬਨਕੇ ਸਿਰਪਰ ਤੂੰ ਮਾਰਣੇ ਕੋ ਖੜਾ ਹੈ ਹੇ ਜਮ ਹਉ ਲੋੜੀਦਾ ਹਾਂ ਸਹੁ ਆਪਣਾ ਤੂੰ ਮੇਰੇਪਾਸੋਂ ਅੰਗਾਰ ਲੋੜਦਾਹੈਂ॥੪੪॥ਆਟਾ ਅਗਲਾਹੈ ਪਦਾਰਥ ਇਕਨਾ ਕੋਲ ਲੋਣ ਮਾਤ੍ਰ ਨਹੀਂ ਵਾ ਇਕਨਾਂਨੂੰ ਗੁਣਾਂ ਰੂਪੀ ਆਟਾ ਅਗਲਾਹੈ ਇਕਨਾਨੂੰ ਲੋਣ ਮਾਤ੍ਰ ਨਹੀਂ ॥੪੫॥ਰਡਭਟੋਂਕਾ ਨਾਂਮ ਸਡੋ ਛੰਦ ਉਚਾਰਦੇਹੈਂ ਅਤੀ ਮਾਂ ਗਰੀਬਾਂਕੀ ਨਿਆਈਂ ਗਡਥੀਏ॥੪੬॥ਸਰੀਰ ਖਿੰਥੜ ਨੂੰ ਨਾੜੀ ਰੂਪੀ ਮੇਖਾਂ ਅਗਲੀਆਂ ਜਿੰਦਨੂੰ ਕਾਈ ਮੇਖਭੀ ਨਹੀਂ ॥੫੩॥ ਛਪਰ ਢੂੰਢੇ ਕਿਆ ਹੋਵੈ ਦੇਵੀ ਦੇਵਤਿਆਂ ਨੂੰ ਚਿਕੜ ਪਦਾਰਥਾਂ ਮੈਂ ਹਥ ਡੁਬੇਗਾ ॥ ੫੪॥ਨੰਢੀ ਨਿਮ੍ਰਤਾ ਪੂਰਬਕ ਕੰਤ ਨਾ ਰਾਵਿਆ ਵਡੀ

ਹੰਕਾਰ ਵਾਲੀ ਹੋਈ ਤਾਂ ਮਰਣਾ ਹੋਯਾ॥ ਧਨ ਕੂਕਦੀ ਹੈ ਰੋਰਮੈਂ ਹੋਸਹਿ ਤੇਰੇਨਾਲ ਨਾ ਮਿਲੀਆਸ ॥ ੬੧॥ ਕੋਠੇ ਪਰ ਧੁਕਣ ਦਉੜਨਾ ਕੇਤਾਕੁ ਹੋਣਾ ਹੈ ਸਰੀਰ ਅਵਸਥਾ ਕਰ ਕਿਤਨਾਕੁ ਦਉੜਨਾ ਹੋਵੇਗਾ ਪਿਰ ਵਲੋ ਨੀਂਦ ਨਿਵਾਰ ਗਏ ਵਿਲਾੜ ਵਿਲਾੜ ਬੀਤਬੀਤ ਗਏ ॥੬੨ ॥ ਤਤੀ ਤੋਇ ਸ਼ਾਸਤ੍ਰ ਬੇਦਕੋ ਪੜ ਕਰਕੇ ਜੇਹੜੇ ਬਧ ਗਿਆਨੀ ਹੋਏ ਹੈਂ ਜੇ ਜਲ ਟੁਬੀ ਦੇਇ ਕਿਆ ਅਨੇਕ ਪ੍ਰਕਾਰਕੀਆਂ ਜੁਗਤੀਆਂ ਕਰ ਉਪਦੇਸ਼ ਕਰੀਏ ਭੀ ਨ ਪਲਵੈ ਗੁਣਾਂ ਸੰਜੁਗਤ ਨਹੀਂ ਹੋਂਦੇ॥ ੬੩॥ ਜਾਂ ਕੁਆਰੀ ਸੀ ਤਾਂ ਚਾਉ ਖੁਸੀਆਂ ਕਰਦੀ ਸੀ ਜਮਨੇ ਜਦ ਵਿਆਹੀ ਤਾਂ ਜੂਨਾਂ ਨਰਕਾਂ ਦੇ ਮਾਮਲੇ ਪਇਗਏ ਏਹੋਪਛੋਤਾਉ ਰਹਿੰਦਾਹੈ ਵਤਕਿਆ ਫੇਰ ਕੁਆਰੀ ਕਿਆ ਮਨੁਖਾ ਜਨਮ ਨਹੀਂ ਹੋਂਦਾ॥ਵਾ ਜਾਂ ਕੁਆਰੀ ਜਗਿਆਸੀ ਅਵਸਥਾ ਸੀ ਤਾਂ ਚਾਉ ਉਤਸ਼ਾਹੁ ਹੋਈ ਜੋ ਫਕੀਰ ਹੋਵਾਂ ਜਾਂ ਵੀਵਾਹੀ ਪ੍ਰਵਿਰਤੀ ਵਾਲੇ ਗੁਰਮਿਲੇ ਤਾਂ ਹੋਰ ਮਾਮਲੇ ਪਾਇ ਦਿਤੇ ਏਹੋ ਪਛੋਤਾਉ ਰਹਿੰਦਾ ਹੈ ਵਤ ਫੇਰ ਜਗਜਾਸੂ ਨਹੀਂ ਹੋਈਦਾ ਵਾ ਜਾਂ ਕੁਆਰੀ ਜਗਿਜਾਸੀ ਅਵਸਥਾ ਵਾਲੀ ਸੀ ਤਾਂ ਸੌਕ ਵਾਲੀਸੀ ਤਾਂ ਚਾਉ ਸੀ ਵੀਵਾਹੀ ਪ੍ਰਮੇਸਰਕੀ ਪ੍ਰਾਪਤੀ ਹੋਈ ਤਾਂ ਮਾਇਆ ਆਦਿਕ ਪਦਾਰਥ ਮਾਮਲੇ ਕਿਆ ਅਭਾਉਕੀਆ ਵਤ ਫੇਰ ਕੁਆਰੀਕਾ ਜੇਹੜਾ ਭਾਉਪ੍ਰਾਪਤਿ ਹੋਣਾ

ਏਹ ਪਛੋਤਾਉ ਨਾਥੀਐ॥੬੪॥ ਕਲਰਕੇਰੀ ਛਪੜੀਸੰ
ਸਾਰ ਮੈਂ ਆਇ ਉੱਤ੍ਰੇ ਹੰਸ ਸੰਤ।ਚਿੰਜੂ ਬੋੜਨ ਨਾ ਪੀਵ
ਹਿ ਨਹੀ ਧਾਰਦੇ ਉਡਣ ਸੰਦੀ ਡੰਝ ਚਾਹਿ ਰਹਿੰਦੀ
ਹੈ॥੬੬॥ਪੰਖੀਆਂ ਤ੍ਰਿਨਾਂਦੀਆਂ ਫੌਜਾਂ ਜੇਟੜਾ ਕਲਵਤ
ਇਕਲੇ ਰਹੇਸੋਥਕੇ ਇਸਥਿਤਰਹੇ॥੬੭॥ਕਾਲਰੂਪੀਕੀ
ੜਾ ਲੜਿਓਮਾਸ ਸਰੀਰ ਕੋ॥੬੮॥ਭਜਜਾਇਗੀਘੜੀ
ਸ੍ਰਿਸ਼ਟ ਵੰਨਵਾਲੀ ਤੇ ਟੁਟਜਾਏਗੀ ਨਾਗਰ ਅਵਸਥਾ
ਰੂਪੀ ਲਜ ॥੭੪॥ ਮਨ ਮੈਦਾਨ ਕਰ ਟੋਏ ਜੋਨੂੰਦੇਖ
ਣੇਹੈ ਏਹ ਲਾਹਿ ਦੂਰ ਕਰ ਹਰਖ ਸੋਗ॥ ੭੭ ॥ ਹੇੜੇ
ਮੁਤੀ ਕਿਆ ਦਿਤੀ ਧਾਹਿ ॥੭੯॥ ਦੁਨੀ ਪਰਾਹੁਣੀ ਹੈ
ਪੰਖੀਵਤ ਵੇਦ ਰੂਪੀ ਨਉਬਤ ਵਜਰਹੀਹੈ । ਸੁਭਹ ਜ
ਨਮਤੇ ਲੈਕਰ ਚਲਣਕਾ ਕਰ ਸਾਜ ਹੇ ਭਾਈ॥ ੮੦ ॥
ਅਵਸਥਾ ਰਾਤ੍ਰ ਮੈਂ ਭਗਤੀ ਰੂਪੀ ਕਥੂਰੀ ਵੰਡੀਦੀ ਹੈ
ਸੁਤਿਆਂਨੂੰ ਭਾਗ ਨਹੀਂ ਮਿਲਦਾਹੈ। ਜਿਨਾਂਦੇ ਨੈਣ ਨੀ
ਦ੍ਰਾਵਲੇਹੈਂ ਤਿਨਾਂਨੂੰ ਮਿਲਨਾ ਕਠਨ ਹੈ ਵਾ ਕੁਹਾਂਹੈ ਵਾ
ਜਿਨਾਂ ਨੈਣ ਨਿੰਦ੍ਰਾ ਵਲੋਂ ਵਲੇਹੈਂ ਤਿਨਾਂ ਕਾ ਮਿਲਣਾ
ਹੁੰਦਾਹੈ ਕਵਾਉ ਭੁਲਾਇਕੈ ॥੯੨॥ ਭੂਮ ਬੁਧੀ ਵਿਸ਼ਿ
ਓੱਕੇ ਬਾਗਮੈ ਪੜੀਹੈ ਏਹਸਰੀਰ ਮੈ ਉਚੇ ਚੜਕੈ ਵਰਾ
ਗ ਮੈਂ ਵਾ ਸਤਸੰਗ ਮੈਂ ਇਸਥਿਤ ਹੋਇਕੇ ਦੇਖਿਆ॥
੯੩॥ ਸੁਵੰਨੜੀ ਦੇਹਕੇਸੰਗ ਉਮਰ ਸੁਹਾਵੜੀਹੈ॥੯੪
॥ ਹੇ ਵਹਿਣ ਜੀਵ ਗੁਣ ਜੋ ਵੈਰਾਗਾਦਿਕ ਵਾ ਭਗਤੀ

ਰੂਪੀ ਕੰਧੀ ਨਾ ਢਾਹੁ ਤਉ ਭੀ ਲੇਖਾ ਦੇਵਣਾ ਹੋਵੇਗਾ ਜਿਧਰ ਰਬਦੀ ਰਜਾਇਹੈ ਬੇਦਾਂ ਸ਼ਾਸਤ੍ਰਾਂ ਅਨਸਾਰ ਹਿ ਵਹਿਣ ਜੀਵ ਗੁਣ ਜੋ ਵੈਰਾਗਾਦਿਕ ਵਾ ਭਗਤੀਰੂਪੀ ਕੰਧੀਨਾ ਢਾਹੁ ਤਉਭੀ ਲੇਖਾ ਦੇਵਣਾ ਹੋਵੇਗਾ ਜਿਧਰ ਰਬਦੀ ਰਜਾਇ ਹੈ ਬੇਦਾਂ ਸ਼ਾਸਤ੍ਰਾਂ ਅਨੁਸਾਰ ਹੇ ਵਹਿਣ ਜੀਵ ਤਿਦਾਊ ਗਉਣ ਕਰ ॥੯੬॥ ਲੰਮੀ ਲੰਮੀ ਨਦੀ ਕਾਲ ਵਾ ਤ੍ਰਿਸ਼ਨਾ ਕੰਧੀ ਸਰੀਰ ਵਾ ਗੁਣ ਤਿਨਾਂਦੇ ਕੇਰਨੇ ਮੈਂ ਹੇਤੂਹੈ ਬੇੜੇ ਨੋ ਕਪਰ ਕਾਮਾਦਿਕ ਕਿਆ ਕਰੈ ਜੇਪਾਤਣ ਸੁਚੇਤ ਗੁਰੂ ਸੁਚੇਤ ਰਹੇ॥੯੭॥ ਰਬਖਜੂਰੀ ਪਕੀਆਂ ਸੰਤ ਗੁਣਾਂ ਕਰਕੇ ਮੌਖਦੀ ਨਈ ਨਦੀ ਕਥਾ ਕੀਰਤਨ ਵਹਿੰਦੀਹੈ ਜੋ ਸੰਤਾਂਮੈ ਡੀਹੜਾ ਵੰਞਦਾਹੈ ਸੋ ਉਮਰਦਾ ਹਥ ਪੈਂਦਾਹੈ ॥੯੧॥ ਤਲੀਆਂ ਇੰਦ੍ਰੀਆਂ ਨੂੰ ਕਾਮਾਦੀ ਕਾਗ ਖੂਡਹਿ ਕਿਆ ਆਪਣੀ ਤਰਫ ਖਿਚਦੇ ਹੈਂ॥੯੩॥ ਸਗਲਾਮਾਸ ਗੁਣਾ ਰੂਪੀ ਖਾਇਆ ॥੧੦੦॥ ਵਰਤਦਾਹੈ ਆਸਾ ਕਰਕੇ ਬੰਧਿਆ ਹੋਯਾ। ਵਾ ਆਸਾ ਰੂਪੀ ਕਰਕੇ ਫੇਰ ਬੰਧਿਆ ਜਾਂਦਾਹੈ ॥੧੦੨॥ ਸਰੀਰ ਰੂਪੀ ਵਣ ਕੰਬਿਆ ਤੈ ਰੁਤ ਫਿਰੀ ਤੇ ਪਤ ਝੜੇ ਝੜ ਪਾਹਿ ਇੰਦ੍ਰੀਆਂ ਨਿਰਸਕਤ ਹੋਇ ਜਾਂਦੀਹੈ ॥੧੧੧॥ ਮਿਸਲ ਕਿਆ ਰਹਿਣੀ ਫਕੀਰਾਂਦੀ ਗਾਖੜੀ ਕਠਨ ਹੈ ੧੧੫॥ ਰਿਦੇਮੈਂ ਜੇਹੜਾ ਸਬਰ ਕਰਣਾ ਏਹ ਨੀਹ ਨੋ ਚਿੱਲਾਹੈ। ਬਾਣੀ ਕਰਕੇ ਸਬਰ ਏਹਬਾਣਹੈ ਖਾਲ

ਕ ਖਤਾ ਬਿਅਰਥ ਨਹੀਂ ਕਰਦਾ ਕਰਿਆ ਹੋਯਾ॥੧੧੮
॥ ਇਕ ਕੋ ਚਲਿਆਹੈ ਵਾ ਇਕ ਕਿਸੇ ਨੇ ਚਲਾਈ ਹੈ
॥੧੨੫॥ ਸੰਸਾਰ ਸਰੋਵਰ ਮੈਂ ਪੰਖੀ ਜੀਵ ਇਕ ਹੈ ਤੇ
ਫਾਹੀ ਵਾਲ ਪਚਾਸਹੈਂ ਦਸੇ ਇੰਦ੍ਰੇ ਅਰਚਾਰ ਅੰਤਹ
ਕਰਣ ਤੇ ਚੌਦਹਿ ਏਨਾਂਦੇ ਦੇਵਤੇ ਤੇ ਚੌਦਾਂ ਇਨਾਂ ਦੇ
ਵਿਸ਼ੇ ਪੰਜ ਕਾਮਾਦੀ ਤੇਤਿਨੇ ਗੁਣ ਏਹ ਪਚਾਸ ਹੈਂ
॥ ੧੨੯ ॥ ਗਲਾਇ ਕਹੁ ॥ ੧੩੦ ॥ਠਾਹਿਣ ਕਦਾ
ਚਿਤ ਨਹੀ ਦੇਗਾ ॥

੧ ਓ ਸਤਿਗੁਰਪ੍ਰਸਾਦਿ ॥ ਸ੍ਵੈਯੇ
ਮ: ੫ ॥ਸਾਹਿਬ ਕਹੇ ਮੈ ਤੁਮਾਰੇ ਦਰਦਾ ਭਗਤ ਜ
ਨ ਹਾਂ ਬ੍ਰਹਮ ਕੇ ਸਮਸਰ ਤੁਲ ਕਿਆ ਵੀਚਾਰਿਆ ਹੈ
ਏਕ ਜੀਭ ਕਰ ਕਿਆ ਬਖਾਨ ਕਰਾਂ। ਹਾਂ ਕਿ ਹੇ ਗੁ
ਰੋ ਧਨੰ ਖਾਨ ਪਾਨ ਵਾ ਧਿਆਵਣੇ ਜੋਗ॥੬॥ਪਉਰਾ
ਤਨ ਪੁਰਖ ਤੇ ਬਿਨਾਂ ਅਨ ਅਸਥਾਨ ਦੂਸਰਾ ਅਵਰੁ
ਨਾ ਸੁਣੀਐ॥੭॥ ਜੇਹੜੇ ਸਚੇ ਹੈਂ ਤਿਨਾਂ ਦਾ ਤਖਤ
ਸਰੂਪ ਮੈਂ ਨਿਵਾਸ ਹੈ । ਏਹੁ ਸਚਾ ਤਪਾਵਸ ਨਿਆ
ਇ ਕਰਿਆ ਹੈ ਪ੍ਰਗਟ ਸਗਲ ਭਵਨ ਮੈ ਹੈ ਗੁਰ
ਨਾਨਕ ਜੀ ਹਰੀ ਪਾਰੁਬ੍ਰਹਮ ਦਾ ਸਰੂਪ ਹੈਂ ॥੯॥
ਮ: ੫ ॥ ਸਮੂਹ ਸੈਂਕੜੇ ਕੁਲਾਂ ਕਾ ਉਧਾਰ ਕਰ
ਨੇ ਵਾਲਾ ਆਤਮ ਕਹੀਏ ਮਨ ਕੇ ਰੰਗ ਸਿਉ ਰਾਮ
ਕਉਰਉ ॥ ੩ ॥ ਰੰਚਕ ਰੇਤ ਬੀਰਜ ਮਾਤਾਦੇ ਤਨ

ਖੇਤਰ ਨਿਰਮਤਿ ਕਿਆ ਪ੍ਰਾਪਤਿ ਭਇਆ ਕਾਟ ਭਰ
ਮ ਰੂਪ ਭਰੀ ਵਾ ਭਲੀ ਪ੍ਰਕਾਰ ਵਾ ਜਿਸ ਕਰਕੇ ਭ
ਰੀ ਹੋਈ ਹੈ ਬੁਧੀ ਦੋਲ ਕਿਆ ਪੰਘੂੜਾ ॥ ੪ ॥ ਹੇ
ਜੀਵ ਜਗ ਨੂੰ ਜਾਨ ਅਤੀ ਸੁਪਨਾ ॥ ੫ ॥ ਮਾਇਆ
ਮਤ ਕਹਾ ਲੈ ਗਾਰਹੁ ਮਾਇਆ ਵਿਖੇ ਮਤ ਹੋਣੇਕਰ
ਕੇ ਕਹਾ ਲਏਗਾ ਗਉਰਵਤਾ ਵਾ ਕਹਾ ਲੌ ਗਰਬ
ਕਰਹੁਗੇ ਪਤ੍ਰ ਪਰਵਾਨਾ ਚਾਵਰੁ ਚੌਰ ਕਰਨੇ ਵਾਰੇ
ਵਾ ਰਉਰ ਕਿਆ ਤਮਾਸੇ ਕੋਟਦੀ ਓਟ ਕਰ ਭੀ ਛੋ
ਟ ਨਾ ਤੇ ਕੋਸਦੀ ਓਟ ਕਰ ਛੋਟਨਾ ।ਦੋਊ ਕਰ ਝਾਰ
ਹੁ ਖੁਲ ਕਰਕੇ ਕਰਦਾ ਹੈ ਵਾ ਹਾਥ ਝਾਰ ਕਰਕੇ
ਜਾਇਗਾ ॥ ੬ ॥ ਮਾਇਆ ਕੇ ਪਾਵਨੇ ਕੋ ਧਾਵੰਦੇ ਹੈਂ
ਕਤਕਹਾਂ ਹੁਣੇ ਖਾਲੀ ਜਾਵੇਗਾ ਵਾ ਕਿਸ ਦੇ ਹੋਂਦੇ
ਹੈਂ ਖਰ ਜਾਣ ਵਾਲੇ ਹੈਂ ॥ ੭ ॥ ਮ੍ਰਿਤਕਾਲ ਮੈਂ ਜਮ
ਦੂਤ ਨ ਸਿਰ ਪਰ ਡੰਡ ਮਾਰਿਓ ਹੈ ॥ ੧੧ ॥ ਖਟ
ਸ਼ਾਸ਼ਤ੍ਰਾਂ ਨੂੰ ਬਹੁਤ ਤ ਬਹੁਤ ਬੀਚਾਰਦੇ ਹੈਂ ਵਾ ਵਿਚਾ
ਰਦੇ ਹੈਂ ਅਨਕ ਸ਼ਾਸ਼ਤ੍ਰ ਬਹੁ ਭਾਂਤੀ ਖਟਣ ਵਾਸਤੇ
ਪੂਜਾ ਚਕ੍ਰ ਕਰਤ ਸੋਮ ਪਾਕਾ ਬਿਨਾਂ ਹਰਿ ਭਜਨ ਸ-
ਗਲ ਦੁਖ ਪਾਵਤ ॥ ਵਾ ਸੋਮ ਪਾਕ ਕਿਆ ਚੰਦ੍ਰਮਾਂ
ਕੋ ਵੇਖਕੇ ਸੋਮਪਾਕ ਏਕ ਬੂਟੀ ਖਾਤੇ ਹੈਂ ਸੋਮਪਾਕ
ਹਾਥ ਸੈਂ ਪਕਾਇ ਕੇ ਖਾਵੈ ॥ਸ੍ਵੈਯੇ ਮਹਲੇ ਪਹਿਲੇ ਕੇ॥
੩ ॥ ਰਾਜ ਜੋਗ ਸੁਖੇਨ ਜੋਗ ਵਾ ਗਿਆਨ ਜੋਗ ਜੁੜ

ਕਰ ਜੋਗੇਸ੍ਵਰ ਰਸ ਪੂਰਬਕ ਗਾਵਹਿ ਹਰੀ ਜੋ ਪੂਰਨ ਹੈ ਸਰਬ ਕਲਾਂ ਕਰ ॥ ੯ ਗੁਰਾਂ ਦੇ ਗਿਆਨ ਦੁਆ-ਰਾ ਬਿਨਾਂ ਪ੍ਰਭੁ ਤੇ ਅਵਰ ਜੋਗਗਿਆਨ ਧਿਆਨਨਹੀਂ ਜਾਣਤੇ ॥ ੧੦ ॥ ਸਹਿਤ ਪਤੀ ਕੇ ਪਾਤਾਲ ਵਸਤਾ ਭਇਆ ਵਾ ਸਪਤ ਕਿਆ ਪ੍ਰਤਗਿਆ ਕਰਕੇ ਜੋ ਪ-ਤਾਲ ਮੈਂ ਬਸਦਾ ਹੈ ਦੂਰਬਾ ਦੁਰਬਾਸਾ ॥

### ਮਹਲੇ ਦੂਜੇ ਕੇ

ਜਾ ਧਰਿਓਂ ਮਸਤਕ ਹਥ ਤਾਂ ਸਹਿਜੇ ਅੰਮ੍ਰਿਤ ਵੁਠਓ। ਛਜੀ ਖਾਰੀ ਕਿਆ ਬਹੁਤਾ ਫੈਬਰਹੇ ਹੋ ਖੇਲਦੇ ਹੈਂ ਸਮਤਾ ਰੂਪੀ ਸਾਰ ਬਾਜੀ ਉਨ ਮਨ ਨਿਰੰਕਾਰ ਮੈਂ ਲਿਵ ਦਾਰਥ ਪ੍ਰਵਾਹੁ ਰਖਿਆ ਹੈ ॥ ੨ ॥ ਜੋ ਸੇਵਹਿ ਸਾਰ ਸ਼ਬਦ ਕੋ ਓਹ ਗਾਖੜੀ ਬਿਖਮ ਕਾਰ ਹੈ ੩ ॥ ਆਤਮਾਂ ਮਨ ਤ੍ਰਿਬਿਧ ਕਾ ਹੈ ਵਾ ਆਤਮਾਂ ਤ੍ਰਿ-ਬਿਧ ਕਾ ਹੈ ਬ੍ਰਹਮਾਂ ਵਿਸ਼ਨੂ ਸ਼ਿਵ ਤੁਮਾਰੇ ਏਕ ਹੈਂ ਤਿਸ ਮੈਂ ਲਿਵ ਲਗਾਈ ਹੈ ਤੇਲ ਧਾਰਾਵਤ ॥ ੪ ॥ ਸਾਧਿਆ ਅਜਗਰ ਹੰਕਾਰ ਜਿਸ ਨੇ ਕਰਕੇ ਉਨਮਾਨ ਵੀਚਾਰ ਵਾ ਨਿਸਚੇ ਆਤਮਾਂ ਕੇ ਗਿਆਨ ਵਾਲੇ ਹੋ ॥ ੫ । ਆਤਮਾਂ ਕੀਰਤੀ ਕੇ ਭਲੀ ਪ੍ਰਕਾਰ ਗ੍ਰਹਣ ਕਰਣੇ ਵਾਲੇ ਹੋ ਕਹਿਣੇ ਦੀ ਢਾਲ ਤਰਾਹ ਅੰਮ੍ਰਿਤ ਤੇ ਭੀ ਕਲ ਸੁੰਦਰ ਹੈ ਕਲ ਕਵੀ ਕਹਿੰਦਾ ਹੈ ਹੇ ਸ-ਤਿਗੁਰੋ ਸਤਿਗੁਰਾਂ ਨੇ ਤੁਮਾਰੇ ਕੋ ਤਿਲਕ ਦੀਆ ਹੈ

ਨਿਸਚੇ ਕਰ ਜੋ ਲਗੇ ਤੁਮਾਰੀ ਸੰਗਤ ਮੈਂ ਸੋ ਪੈ ਬਹੁ
ੜੋ ਤਰੇ ਹੈਂ ਵਾ ਪੈਰੀਂ ਪੈਕੇ ਤਰੇ ਹੈਂ ਜਗਤ ਗੁਰੂ ਫੇ
ਰੂ ਜੀ ਕੇ ਸੀਹ ਪੁਤ੍ਰ ਅੰਗਦ ਜੀ ਲਹਿਣਾ ਰਾਜਜੋਗ
ਕਿਆ ਸੁਖੇਨ ਜੋਗ ਵਾ ਗਿਆਨ ਜੋਗ ਵਾ ਰਾਜ ਦੇ
ਜੋਗ ਲਾਇਕ ਕਰੇ ਹੈਂ ॥ ੬ ॥ ਇਛਾ ਸਿਉ ਕਰਣ
ਇੰਦ੍ਰੀਆਂ ਕੋ ਵੀਚਾਰ ਉਦੋ ਹੋ ਬਾਣੀ ਰੂਪੀ ਕਿਰਣਾ
ਦੁਆਰਾ ਅੰਮ੍ਰਿਤ ਜੋ ਕਲ ਸੁੰਦਰ ਹੈ ਚੰਦਰ ਵਤ
ਗੁਰੂ ਨਾਨਕ ਜੀ ਤਿਨਾਂ ਸਹਿਜ ਭਾਇ ਸੰਚਿਓ ਆਪ
ਕੇ ਹਿਰਦੇ ਮੈਂ ਵਾ ਹੋਰੀ ਜਗਯਾਸੂ ਕੇ ਰਿਦੇ ਮੈਂ ਤੁਸੀ
ਸੰਚਿਆ ਅੰਮ੍ਰਿਤ ਕਲ ਭਲੀ ਪ੍ਰਕਾਰ ਉਲਵੇ ਉਚਾਰ
ਦੇ ਹੈਂ ਜਿਸ ਜਨ ਨੂੰ ਲਹਿਣੇ ਜੀ ਦਾ ਦਰਸ਼ਨ ਭਯੋ
ਤਿਨਾਂ ਕੋ ਹਰੀ ਪਰਸਿਓ ॥ ੭ ॥ ਗਰਲ ਅਗਿਆਨ
ਨਾਸ ਕਰਣੇ ਵਾਲਾ ਤਨ ਤੇ ਨਠਯੋ ਹੇ ਸਤਿਗੁਰੋ ਸ
ਹਿਜ ਸਮਾਧੀ ਲਗਾਈ ਜੋ ਰਵਿਆ ਹੈ ਸਮਾਨਾਂਨੰਤ-
ਰ। ਕਲ ਕਹਿੰਦਾ ਹੈ ਲਹਿਣੇ ਜੀ ਕਾ ਜੋ ਜਸ ਹੈ
ਰਸਨਾਂ ਕਰਕੇ ਪ੍ਰੇਮ ਪੂਰਬਕ ਸਦਾ ਹੀ ਸਹਿਜੇਜਪਉ
॥ ੮ ॥ ਸਤ ਕਹੀਏ ਜਸ ਪ੍ਰਗਟਿਆ ਰਵਿ ਲੋਕ ਪ੍ਰ-
ਯੰਤ ਵਾ ਰਵਿ ਕੀ ਨਿਆਈਂ ਪ੍ਰਲੋਕ ਮੈਂ ॥ ੧੦ ॥
ਹਮ ਕਿਆ ਤਮਾਮ ਜਨਮਾਂ ਕੀ ਕਾਲਖ ਧੋਵਣੇ
ਵਾਲੇ ਹੋ ਕਹਿੰਦਾਹੈ ਕਲ ਸੋ ਗੁਰ ਸੇਵੀਐ॥ ਮਹਲੇ
ਤੀਜੇਕੇ॥੧॥ਕਲ੍ਹਕਹਿੰਦਾਹੈ ਸੁਬੁਧੀ ਜਨ ਜੋ ਗੁਰਅਮਰ

ਦਾਸਜੀ ਤਿਨਾਂਕੀ ਕੀਰਤ ਬਿਸਥਾਰ ਕਰਦੇ ਹਾਂ ਮਵ ਲ ਕਿਆ ਮਿਲ ਰਹੀ ਹੈ ਸਾਰੇ ਕਿਆਸਰਾ॥੨॥ਸਮਾ ਧੀ ਲਗਾਵਨ ਹਾਰਾ ਜੋ ਸ਼ਿਵਜੀ ਹੈ ਉਲਾਸਹਿ ਉਚਾਰਦੇ ਹੈਂ ਸੈਲ ਵਤ ਲੋਕਾਂ ਨੂੰ ਜਿਨ ਉਧਾਰਿਆ ਹੈ ॥ ੪ ॥ ਚਰਣਾ ਕੇ ਧਿਆਨ ਕਾ ਜੋ ਅੰਮ੍ਰਿਤ ਹੈ ਤਿਸ ਮੈਂ ਚਿਤ ਰਸਿਆ ਹੈ ਵਾ ਚਰਣਾਂ ਮੈਂ ਚਿਤ ਲਗਾਇਆ ਤੇ ਬਾਣੀ ਕਰਕੇ ਭੀ ਅੰਮ੍ਰਿਤਰਸ ਪੀਤਾ ਤਿਤ ਨਾਮ ਕਰ ਹੇ ਗੁਰੋ ਗੰਭੀਰ ਤੇ ਗਰੂਅ ਮਤਿ ਹੋਈ ਹੈ ਆਪ ਨੇ ਸਤਿ ਕਿਆ ਨਿਸਚੇ ਕਰ ਸੰ ਗਤ ਉਧਾਰੀ ਹੈ ॥੫॥ ਨਾਮ ਕੀ ਕੀਰਤੀ ਸੰਸਾਰ ਮੈਂ ਅਗਿਆਨ ਦੂਰ ਕਰਣੇ ਕੋ ਰਵਿ ਕਿਰਣਵਤ ਹੈ ਤੇ ਕਾਮਨਾ ਪੂਰਨ ਕਰਨੇ ਕੋ ਸੁਰਤਰ ਸਾਖਾਵਤ ਹੈ ਆਸਾ ਸੈ ਕਿਆ ਚਾਹੁੰਦੇ ਹੈਂ ਵਾ ਅਸੰਸ ਹੋਏ ਹੈਂ ਵਾ ਅਸ੍ਵਾਸਨ ਹੋਏ ਹੈਂ ॥੬ ॥ ਜਿਸਨੇ ਨਾਮ ਸੰਮਕ ਭਲੀ ਪ੍ਰਕਾਰ ਅਰਾਧਿਓ ਜਿਸਨੋਂ ਧੁਰੋਂ ਹੀ ਧੀਰਜ ਦਿਤਾ ਹੈ ਧਵਲ ਕੋ ਸੇਤ ਧੁਜਾ ਬੈਕੁੰਠ ਮੈ ਬੀਨਾ ਕਿਆ ਬ ਣ ਰਹੀ ਹੈ ਸੋ ਰੂਪ ਤੁਮ ਹੋ ਵਾ ਜਿਸ ਆਪ ਕਾ ਧੀਰ ਜ ਧੁਰੋਂ ਹੀ ਧਵਲ ਕੀ ਨਿਆਈਂ ਹੈ ਤੇ ਸੇਤ ਜੋ ਜਸ ਰੂਪੀ ਧੁਜਾ ਅਕੁੰਠਤ ਬਣ ਰਹੀ ਹੈ ॥ ੭॥ ਨਾਮ ਦਾ ਨਾਵਣਾ ਤੇ ਰਸ ਦਾ ਖਾਣਾ ਭੀ ਨਾਮ ਹੈ ਅਰ ਭੋਜਨ ਭੀ ਨਾਮ ਰਸ ਦਾ ਵਾ ਨਾਮ ਰਸ ਜੋ ਹੈ ਨਾਮ ਕਿਆ

ਪ੍ਰਸਿਧ ਏਹੀ ਭੋਜਨ ਦਾ ਖਾਣਾ ਕਰਿਆ ਹੈ ਰਸ ਪੂ
ਰਬਕ ਸਦਾ ਚਾਯ ਹੈ ਮੁਖ ਤੇ ਮਿਸਟ ਬਾਣੀ ਬੋਲਣ
ਕਾ ਹੇ ਗੁਰ ਅਮਰਦਾਸ ਪ੍ਰਗਾਸ ਰੂਪ ਤੁਮਾਰੇ ਕੋ ਪਰ
ਸ ਕਰ ਸਕਯਥ ਜਨਮ ਹੋਆ ਹੈ ॥੯॥ ਸੋਇਰਸਤਿ
ਨਹੀਂ ਕਿਆ ਤੁਮ ਹੀ ਜਾਣਿਆ ਹੈ ਵਾ ਸੋਇਰਸ ਤਿ
ਨਹੀਂ ਜਾਤਾ ਹੈ ਜਿਸਨੂੰ ਜਣਾਇਆ ਹੈ ਹੇ ਸਤਿਗੁਰੋ
ਤਿਲਕ ਰੂਪ ਜਿਨਾਂ ਨੇ ਤੁਮਾਰੇ ਕੋ ਪਰਸਿਆ ਹੈ ਸਰ
ਬ ਇਛਾਂ ਨੂੰ ਤਿਨਾਂ ਪੁਰਸ਼ਾਂ ਨੇ ਪਾਇਓ ॥੧੦॥ ਪਲਵ
ਪੈਂਦੇਹੈਂ ਰਸਤੇਮੈਂ।ਤਿਨਰਸੇਕਹੀਏ ਤ੍ਰਿਹਾਲੋਕਾਂਮੈਂਅੰਤ
ਨਾਲਹੀਅਹਿ ਤਿਨਾਂ ਨਰਾਂਕਾ ਜੇਹੜਾਸੇਵਨ ਕਰਦਾਹੈ
ਤਿਨਾਂ ਕੋਸੈ ਤੇ ਸਹਸ ਸਮਰਪਣ ਕਰਦੇਹੈ ਵਾ ਨਰਕਿ
ਸੀ ਕਾ ਸੇਵਨ ਨਹੀਂ ਕਰਦੇ ਤੇ ਸੈਕੜੇ ਹਜਾਰਾਂ ਹੋਰਨਾਂ
ਕੋ ਸਮਰਪਣ ਕਰਦੇ ਹੈਂ॥੧੨॥ ਇਕਨੂੰ ਦੂਹਠਾਹਿਣ
ਮੈ ਜਾਣਿਓ ਲੋਕ ਪ੍ਰਲੋਕਮੈ ਜੀਵ ਈਸਰ ਮੈਵਾਦੂਜਾ
ਥਾਉਂ ਨਾ ਜਾਣਿਓ ॥ ੧੩ ॥ ਜਿਸ ਮਤਿ ਕਰਕੇਰੁਕ
ਮਾਂਗਦ ਨੇ ਕੀ ਕਰੀ ਹੈ ਕਰਤੂਤ ਰਾਮ ਕੋ ਜਪਿਆ
ਨਿਤ ਹੇ ਭਾਈ ਪ੍ਰੇਮੀ ਹੋਇ ਕਰ॥੧੫॥ਪਉਮੁਕਹਿਪਾ
ਇ ਲਈ ਹੈ ਮੁਕਤੀ ਵਾ ਜੂਨਾਂ ਰੂਪੀ ਪਉਮੁਕ ਜਾਂਦਾ
ਹੈ ਇਕ ਬਿਨ ਦੂਸਰਾ ਜੋਗਣੀਦਾ ਹੈ ਤਉਰਹੈਕਿਆ
ਦੂਰ ਹੁੰਦਾ ਹੈ ਜਾਂ ਸੁਸਟੂ ਮੰਤ੍ਰ ਗੁਰਾਂ ਦਾ ਮਾਨ ਲੇ ॥
੧੮ ॥ ਨਾਮ ਕਰਤਾ ਦਾ ਮੁਖ ਮੇਂਵਦਾ ਹੈ ਵਾ ਮੁਖਮੈ

ਮੇਵੇ ਵਤ ਲਗਦਾ ਹੈ॥ ੧੯ ॥ ਸੋਜਾਨਦਾਹੈ ਜਿਸਨੇ ਕਛ ਪੂਰਬ ਪੁੰਨ ਕੀਆ ਹੈ ॥ ੨੦ ॥ ਰਹਿਤਕੋਖੁਸ਼ੀ ਨ ਆਯੋ ਰਹਿਤ ਕਰਕੇ ਕੋਪਸਿੰਦ ਨਾ ਆਯੋ। ਦੈਈ ਵਨੇ ਗੁਰੂਮਿਲਾਇਆਹੈ ਹੇ ਭਿਖਿਆ ਜਿਵਤੂੰਰਾਖਹਿ ਤਿਵ ਤੂੰ ਰਹੁ ॥ ੨੧ ॥ ਭੈਤੇ ਨਿਰਭਉ ਕਰਣੇਵਾਲਾ ਜੋ ਹਰੀ ਹੈ ਸੋ ਗੁਰਾਂ ਕੇ ਸਬਦ ਕਰਕੇ ਮਨ ਵਿਖੇ ਅਟਲ ਨੇਜਾ ਗਡਿਓ।ਆਪਤ ਹੰਕਾਰ ਮਹਲੇ ਚੌਥੇ ਕੇ ॥ ੧ ॥ਚਾਹਿਕ ਕਿਆ ਦੇਖਦੇ ਹੋ ਤਤ ਕੋ ਸਮਤ ਕਿਆ ਸਮਸਾਰੇ। ॥ ੬ ॥ ਸੁਖ ਸਾਗਰ ਹਰੀ ਪਾਇਓ ਗੁਰਾਂ ਕਾ ਵਿੱਤ ਕਿਆ ਦਿਤਾ ਹੋਇਆ ਏਸ ਮਗਤੇ ਨਹੀ ਹੁਟਦੇ ਕਿਆ ਨਹੀ ਥਕਦੇ ਸਤਿਗੁਰਾਂ ਦੇ ਪ੍ਰਮਾਣ ਕਿਆ ਸਦਰਸ ਬਿਧਾਤਾ ਨੇ ਸਿਰਿਓ ॥ ੮ ॥ ਅਜੋਨੀ ਹੋ ਤੋ ਸੰਭਵਿਓ ਉਤਪਨ ਹੋਇ ਰਹੇਹੋ ਲੋਕ ਉਧਾਰਨ ਅਰਥ ਹੇ ਗੁਰੋ ਜਗਤ ਬਚਨਾਂ ਕਰਕੇ ਤਰਾਇਆ ਹੈ ॥ ੯ ॥ ਹਰਿ ਨਾਮ ਅੰਮ੍ਰਤ ਕੀ ਜੋ ਬੂੰਦਹੈ ਸੰਪੂਰਨ ਵਿਸ਼੍ਰ ਕੀ ਵਿਖ ਕੋ ਨਿਵਾਰਣ ਵਾਲੀਹੈ ਵਾ ਵਿਸਿਆਂ ਕੀ ਵਿਖ ਕੋ ਨਿਵਾਰਣੇ ਵਾਲੀ ਹੈ ॥ ਸਤਿਗੁਰੂ ਜੋ ਗੁਰ ਪੂਜ ਹੈਂ ਤਿਨਾਂ ਦੇ ਸਬਦ ਦਾ ਪਰਚਾ ਜਿਨਾਂ ਮਨ ਮੇਂ ਪਾਇਓ ਤੇ ਮੁਕਤੇ ਭਏ ॥ ੧੨॥ ਸਤਗੁਰਾਂ ਜਸ ਰੂਪੀ ਥਮਾਤਾਨਿਓ ਹੈ ਜੁਗਾਂ ਦੇ ਜੀਵ ਜੂਥ ਸਮੂਹ ਸਮਾਇ ਰਹੇ ਹੈਂ ਵਾ ਅਕਾਸ ਰੂਪੀ ਚੰਦੋ

ਆ ਤਾਨਿਆ ਹੈ ਜੁਗ ਸਮੂਹ ਸਮਾਣੇਹੈਂ ॥੧੪॥ ਸਤ ਗੁਰਾਂ ਦੁਆਰਾ ਨਾਮ ਕੋ ਲਿਵ ਕਰਕੇ ਮਨ ਮੈਂ ਦ੍ਰਿੜ ਹੋਇਕਰ ਜੇਹੜਾ ਜਪਦਾ ਹੈ॥੧॥ਫੁਨ ਜਾਨੈ ਕੋ ਤੇਰਾ ਅਪਾਰਪਾਰ ਹੈ ਨਿਰਭਉ ਨਿਰੰਕਾਰ ਕਥਨ ਹਾਰ ਤੇ ਅਕਥ ਹੋ ਜਿਸਨੂੰ ਤੈਂ ਬੁਝਾਈਹੈ ਤਿਸਨੂੰਬੂਝ ਆਈ ਹੈ ਵਾ ਹੇ ਗੁਰੋਂ ਤੁਮਾਰਾ ਪਾਰ ਉਰਵਾਰੁ ਕਉਨ ਜਾਨੈ ਨਿਰਭਉ ਨਿਰੰਕਾਰ ਅਕਥ ਦੇ ਕਥਨ ਹਾਰਾਂ ਹੋ। ਤੁਸਾ ਨੂੰ ਬੂਝ ਆਈ ਹੈ ॥ ੩ ॥ ਏਕਮੁਖ ਮੈਂ ਰਸਨਾ ਕਰਕੇ ਰਸਹੁ ਉਚਾਰਦਾਹਾਂ ਅਨਤਰ ਜੋਹੈ ਚੰਦਨਦੀ ਵਾਸ਼ਨਾ ਕਰ ਸੁਸਟੂ ਵਾਸਨਾ ਵਾਲੇ ਹੋਇ ਜਾਂਦੇ ਹੈਂ ॥ ੪ ॥ ਤਾਰਨੇ ਵਾਸਤੇ ਮਨੁਖਤੇ ਜਨ ਇਸਤ੍ਰੀਆਂ ਕੇ ਕੀਆ ਹੈ ਪ੍ਰਗਾਸ ਵਾ ਜਨਾਂ ਕੇ ਤਾਰਨੇ ਵਾਸਤੇ ਮਨੁਖਾ ਦੇਹ ਮੈਂ ਕੀਓ ਪ੍ਰਗਾਸ ਗੁਰੁ ਅਮ੍ਰਦਾਸਜੀ ਗੁਰ ਪ੍ਰਮਾਤ ਮਾ ਹੈ ਸ੍ਰੀ ਸੁਭਾਇਮਾਨ ਤਿਸਨੇ ਸਤ ਨਿਸਚੇ ਕਰਕੇ ਕਲਜੁਗ ਮੈ ਰਾਖੀ ਪਤਿ ਜਾਸ ਜਿਨਾਂ ਕੇ ਚਰਨ ਕ ਵਲਾਂ ਕੋ ਦੇਖ ਕਰ ਆਗਤ ਹੋਤੇ ਹੈਂ ॥ ੫ ॥ ਸਸਿ ਤੇ ਰਿਖ ਕਿਆ ਤਾਗੈ। ਸੋਈ ਏਕ ਹਰੀ ਨਾਮ ਜੋ ਹੈ ਨਾਮ ਕਿਅ ਪ੍ਰਸਿਧ ਸਤ ਨਿਸਚੇ ਕਰਕੇ ਪਾਇਓ ਗੁਰ ਅਮਰਦਾਸ ਜੀ ਤੇ ਤਿਸਦਾ ਪ੍ਰਗਾਸ ਵਾ ਸੋਈ ਜੋ ਏਕ ਹਰੀ ਹੈ ਨਾਮ ਪ੍ਰਸਿਧ ਤਿਸਦੇ ਨਾਮਦਾ ਪ੍ਰਗਾਸ ਸਤਿ ਨਿਸਚੇ ਕਰਕੇ ਗੁਰੂ ਅਮਰਦਾਸ ਜੀ ਤੇ ਪਾਇਓ ॥੭॥

ਧਨਹਿ ਕਿਆ ਗਾਰਵੁਦਿਜਇ।ਧਨ ਨੇ ਕਿਆ ਗਰਬ ਦੇਣਾ ਹੈ ਜੋ ਮੈਂ ਨਹੀ ਪ੍ਰਾਪਤਿ ਹੋਂਦਾ ਵਾ ਧਨ ਨੇ ਕੀ ਗੌਰਵਤਾ ਦੇਣੀ ਹੈ ਆਨਨ ਮੁਖ ਪਰ ਵਾ ਅਨਨ ਤ-ਤ ਪਰ ॥ ੯ ॥ ਸਬਦ ਕਰਕੇ ਸਪੰਨ ਸੋਤ੍ਰੀ ਤੇ ਬ੍ਰਹਮ ਨੇਸਟੀ ਹੋ ॥ ੧੦ ॥ ਪੂਰਨ ਹੋਇਕੈ ਮਨ ਠੌਰ ਮੈਂ ਬ ਸਿਆ ॥ ੧੨ ॥ ਕਰਦਿਆਂ ਜਨ ਖਰ ਹੈ ॥੧੩॥ਹਰਿ ਹਰਿ ਸਬਦ ਜਪਦੇ ਹੈਂ ਮਨ ਕਰਕੇ ਨਾਮ ਨਵਨਿਧ ਅਰਪਣ ਕਰਦੇ ਹੈਂ ਰਸਨਾ ਕਰਕੇ ਅਹਿਨਿਸ ਉਚਾਰਦੇ ਹੈਂ। ਤ੍ਰਿਨਾਂ ਗੁਰਾਂ ਕੋ ਸਤਿਰੂਪ ਕਰਕੇ ਜਾ ਣਹੁ॥੧੪॥ਅਗਾਧ ਗੁਣਾਂਦਾ ਨਿਧਾਨ ਹਰੀ ਨੂੰ ਜਾਣ ਕਰਕੇ ਮਨ ਵਿਖੇ ਅਹਿਨਿਸ ਧਿਆਨ ਧਾਰਣ ਕਰੋ ਬਚਨ ਗੁਰਾਂ ਦੇ ਰਿਦੇ ਧਰ ਕਰਕੇ। ਸ਼ਾਂਤਰੂਪ ਜੋ ਗੁਰੂ ਹੈਂ ਸਚੁਨਾਮ ਅਰ ਰੰਗਪ੍ਰੇਮ ਰੂਪੀ ਬਿਮਲ ਜਲ ਕਰ ਕੇ ਅਥਾਹਿਸਰ ਤਿਸ ਵਿਖੇ ਹੇ ਗੁਰਸਿਖਹੁ ਮਜਨਕਰ ਹੁ ਇਸ ਕਰਕੇ ਤਰਹੁ ॥ ੧੬ ॥ ਗੁਰਾਂ ਦੁਆਰਾ ਇਕ ਹਰਿਨਾਮ ਮੈਂ ਲਗਕਰ ਨਾਰਦ ਆਦਿਕ ਤਰਹਿ ਤੇ ਸਨਕਾਦਿਕ ਭੀ ਤਰਹਿ ਤਾਂਤੇ ਅਨਰਸ ਤਜਹੁਭਾਈ ॥੨॥ ਹਰਿਜਨ ਜੋ ਗੁਰੂਹੈ ਤਿਨਾਂ ਦੁਆਰਾ ਸਿਵ ਪ੍ਰਮਾ ਤਮਾਂਦੇ ਗਿਆਨਮੈਂ ਜੋ ਰਤੇ ਹੈਂ॥੪॥ ਗੁਰਾਂ ਕੇ ਜਸਕਾ ਪ੍ਰਤਾਪ ਜਨਾਕੇ ਘਟ ਘਟਮੈਂ ਪ੍ਰਗਾਸ ਸਦਾ ਭਇਆ ਹੈ ਕੰਚਨ ਤਨ ਕਿਆ ਕੰਚਨਸਰੂਪਹੋਏਹੈਂ ॥੫॥ਜਲ

ਬਿੰਬ ਕਹੀਏ ਬੁਦ ਬੁਦੇਕੀ ਜੁਗਤ ਕਹੀਏ ਨਿਆਂਈ ਹ
ਰੀਨੇ ਜਗਤ ਰਚਿਆਹੈ ਕੁੰਡਲਨੀ ਸੁਰਝੀ ਚਿਦਜੜ
ਗੰਥੀ ਖੁਲਗਈ ਸੁਤਸੰਗ ਪ੍ਰਮਾਨੰਦ ਰੂਪ ਅੰਮ੍ਰਿਤ ਗੁ
ਰਾਂਦੁਆਰੇ ਅਚਾਵਾ ਪਰਮਾਂਨੰਦਕੋ ਗੁਰਾਂ ਦੁਆਰੇਅਚਾ
ਪ੍ਰਸੰਨ ਹੋਇਕੇ ਓਚਾਰਿਆਹੈ॥੬॥ਈਸਧਿਆਨ ਧਰਤ
ਤੇ ਬ੍ਰਹਮਗਿਆਨ ਕਰਤਹੀਏਮੈਂ ਚਾਹਿ ਜੀਉ॥ਸਰਬ
ਰ ਕਿਆ ਬਰੋਬਰੀ ਕਉ ਕਾਹਿ ਕਿਸਨੂੰ ਕਹੀਏ॥੯॥
ਮੁਕਟਸੀਸ ਮੈਂ ਮੋਰ ਪੰਖ ਦਾ ਚਾਹਿ ਕਿਆ ਵੇਖੀਦਾਹੈ
ਵਾ ਚਾਹਿ ਗਰੜ ਦੀ ਅਸਵਾਰੀ ਹੈ ॥੧੦॥ ਚਿਤ
ਦਾ ਬਿਲਾਸ ਹੈ ਜਗਤ ਏਹ ਵਾ ਚੇਤਨ ਦਾ ਬਿਲਾਸ
ਹੈ ਏਹ ਜਗਤ॥੧੧॥ ਸੇਵਕਾਂਕੇ ਭਰਪੂਰ ਦ੍ਰਿਸ਼ਟੀ ਆਂ
ਵਦੇਹੋ ਜੁਗਜੁਗਮੈ ਵਾ ਸੇਵਕਾਂਕੇ ਕਾਰਜ ਪੂਰੇ ਕਰਣੇ
ਕੋ ਜੁਗਜੁਗਮੈਂ ਸਦਕਾ ਕਿਆ ਸਚਾ॥੧੩॥ ਤਮਾ
ਸਾ ਰੂਪ ਜੋ ਤਤਹੈ ਤਿਨਾਂਕੋ ਮੇਲਕੈਬਡਾ ਖੇਲ ਕੀਆ
॥੧॥ਸ੍ਰੀ ਸੁਭਾਇ ਮਾਨ ਕਰਤਾ ਪੁਰਖਦਾ ਸਤਨਾਮ ਹੇ
ਗੁਰੂ ਅਮਰਦਾਸ ਜੀ ਤੁਮਾਰੇ ਚਿਤਮੈਂ ਬਸਦਾਹੈ॥੨॥
ਗੁਰੂ ਜੋ ਸਮਰਥਹੈਂ ਤਿਨਾਂਕੋ ਗਹਿਕੇ ਕਰੀਹੈਧ੍ਰਵ ਨਿ
ਸਚਲ ਬੁਧੀ ਸੁਸਟੂ ਮਤ ਕਰਕੇ ਸਮਾਰਨ ਕੋਉ॥੪॥
ਸਬਦਾਂ ਦੇ ਤਰੰਗ ਪ੍ਰਗਟਦੇਹੈਂ ਦਿਨ ਤੇ ਆਗਰ ਅਗੇ
॥੫॥ ਸੋ ਤਿਨ ਸਤਿਗੁਰ ਸੁਖ ਭਾਇ ਸੁਖੈਨ ਹੀ ਕਿਰ
ਪਾ ਧਾਰੀ ਜੀਅ ਮੈਂ ਸੋ ਨਾਮ ਕੀ ਬਡਾਈ ਦਈ ਗੁਰ

ਰਾਮਦਾਸ ਕਉ॥੬॥ ਨਾਮ ਨਿਧਾਨ ਤੇ ਧਿਆਨ ਅੰਤ
ਰ ਹੀ ਗਤਿ ਪ੍ਰਾਪਤ ਵਾ ਅੰਤਰ ਗਤ ਹੋਯਾ ਭਟਕ ਸੀ
ਘ੍ਰ ਵਾ ਭਟਕਾਨੇ ਦੇ ਸਹਿਤ ਭਰਮ ਭਜਤਾ ॥ ੩ ॥
ਸਕਲ ਸ੍ਰਿਸ਼ਟਕੇ ਤਾਰਨ ਕਉ ਅਬ ਗੁਰੂਰਾਮ ਦਾਸ
ਸੋਢੀ ਕਉ ਮਿਲੀ ਹੈ ਵਡਾਈ॥੧॥ਕਾਮ ਗਹਿ ਕੇਸ
ਪਛਾੜਿਓ ਕੇਸ ਕਿਆ ਸੰਕਲਪ ਵਿਕਲਪ ਤਿਨਾਂ
ਨੂੰ ਪਛਾੜਿਓ ਸਿਰਿਆਤਪਤ ਛਤ੍ਰ ਸਚਾ ਤਖਤਗੁਰਿ
ਆਈ ਰੂਪੀ॥੨॥ ਹੇ ਅਗਮ ਨਿਗਮ ਬੇਦੋਂਦੇ ਉਧਾਰ
ਣ ਵਾਲੇਹੋ ਅਰਜਰਾਤੇ ਜਮ ਜੋਹੈ ਏਨਾਪਰਿ ਆਰੋਹ
ਅਰੂੜ ਹੋਏਹੈਂ ਵਾ ਜਰਾਦੇ ਜਮ ਕੋ ਦੂਰ ਕੀਤਾ ਹੈ ਤੇ
ਆਰੋਹ ਕਿਆ ਰੋਖਤੇ ਰਹਿਤਹੋ ਅਘਾਂਦੇ ਅੰਤ ਕਰਣੇ
ਵਾਲੇ ਬਦੈਨ ਕਿਆ ਕਹੀਦੇਹੋ ਵਾ ਅਘਾਂਕੋ ਅੰਤਕਰ
ਣੇ ਵਾਲੇਹੋ ਤੇ ਬਦੈਨ ਕਵਿਤਾ ਕੇ ਦੇਨ ਵਾਲੇਹੋ। ਵਾ
ਅਘਤੇ ਅੰਤਕ ਜਮਕੋ ਬਦੈਨ ਬਦਦੇ ਨਹੀਂ ਸੋ ਸਲ੍ਯ
ਕਵੀ ਕਹਿੰਦਾਹੈ ਹੇ ਗੁਰੂਰਾਮ ਦਾਸ ਤੇਰੀ ਸਰਣਿ ਹੈ
॥ਮਹਲੇ ਪੰਜਵੇਂਕੇ॥ ਭਗਤਿ ਜੋਗ ਜੈਤ ਵਾਰ
ਕਿਆ ਜਿਤਣੇ ਵਾਲੇ ਹੋ। ਹਰੀਨੇ ਜਨਕ ਗਿਆਨ
ਵਾਨ ਉਪਾਏਹੋ ਵਾ ਹਰੀ ਜਨਿਕ ਨੇ ਆਪਣਾ ਆਪ
ਉਪਾਏਹੋ॥੪॥ਅਸੰਭਉ ਕਿਆ ਅਸਚਰਜ ਰੂਪ ਉਦੇ
ਹੋਏਹੈ॥੬॥ ਗੁਰੂਜੋਹੈ ਪੂਰਾ ਪਰਮਾਤਮਾ ਸੋ ਮੈ ਪਾਇ
ਆਹੈ ਸੇਵਨੀਕੇ ਭਾਰ ਸਹਾਰਨਵਲਾ ਜੋ ਸੇਸਹੈ ਤਿਸ

ਕੀ ਲਿਵ ਲਾਗੀ ਸੀ ਸਹਜਮੈਂ ॥੯॥ ਅਮਿਓ ਰਸਨਾ ਤੇ ਬਦਨ ਉਚਾਰਦੇ ਹੋ ਤੇ ਬਰ ਸ੍ਰੇਸਟ ਦਾਤਿ ਦੇਂਦੇ ਹੋ ਪੰਚਾਂ ਦੁਆਰਾ ਜੇਹੜਾ ਹਰੇ ਸੋ ਕਹੀਏ ਪੰਚਾਹਰਿ ਅ ਹੰਕਾਰ ਰੂਪੀ ਸ਼ੇਰ ਤੇ ਪੰਚਾਹਰਨ ਕਾਮਾਦੀ ਤੇ ਪੰਚ ਹਰਨੀ ਅਗਿਆਨ ਇੰਦ੍ਰੀਆਂ ਜਨਾਕੋ ਕਲਸਰੂਪਦੀ ਪਾਯੋ ਵਾ ਜਨਾਕੋ ਕਲਸੋ ਦੀਪਾਇਓ ॥੧॥ ਪਾਰਥਉ ਜੁਧਮੈ ਚਾਲੈ ਨਹੀਂ । ਵਾ ਪਾਰਥ ਕੀ ਨਿਆਂਈ ਚਾਲੈ ਨਹੀਂ ॥ ੨ ॥ ਨਾਮ ਜੋ ਹਰੀਕਾ ਸੇਤ ਉ ਜਲਹੈ ਸੋ ਇਹੁ ਬੋਹਿਥਾਹੈ ॥੩॥ ਨਾਮਦੇ ਸਰ ਅਵਰ ਕਾਮਨਹਿ ਅਬਬਾਹਿਰ ਅੰਤਰ ਵਾ ਅੰਤਰ ਪੂਰੀਪੜੀ ॥੪॥ ਜਗਤ ਤੇ ਪਰੇ ਜੋ ਪ੍ਰਮਾਤਮਾਹੈ ਤਿਸ ਮੈਂ ਬਾਸਾ ਜਾਕੋ ਜਾਨੀਅਤ ਤੇ ਬਾਸਰ ਰੈਨ ਨਾਮ ਸਿਉ ਹਿਤ ਜਾਕੋ ਜਾਨੀਅਤ ਤਿਸਕੋ ਹੇ ਜਨ ਜਾਚੇ ਮਥਰਾਕੇ ਪ੍ਰਭ ਸਰਬਮੈਂ ਅਰਜਨ ਗੁਰ ਭਗਤਕੇ ਹੇਤ ਕਉ ਪਾਇਕੇ ਰਾਮ ਸਿਉ ਮਿਲਰਹਿਓ ॥੫॥ ਯਾਹਿ ਜਗਮੈਂ ਅਉਰ ਮਹਾਤਮ ਨਹੀਂਹੈ ਭੇਦਾਂਤੇ ਬਿਭੇਦ ਹੋਤੇ ਜਾਨਹੁ ਬੀਅ-ਉ ॥੬॥ ਗਰਭੁਜੋਨਕੇ ਸੰਕਟਿਮੈਂ ਫਿਰ ਨਾ ਆਯੋ॥੭। ਨਿਰਮਲ ਭੇਖ ਅਪਾਰ ਭੇਖ ਕਿਆ ਰੂਪਹੈ ॥

ਵਾਰਾਂ ਤੇ ਵਧੀਕ ਸਲੋਕ ਮਹਲਾ ੧ ॥ ਹੇ ਉਤ ਕ੍ਰਿਸਟ ਅੰਗ ਕਿਆ ਸਾਧਨ ਵਾਲੇ ਜਗਿਆਸੂ ਪੈ ਜੋ ਚਰਨ ਹੈਂ ਹਰੀਦੇ ਤਿਨਾਪਰ ਓਰੜ ਤੇਰੀਬੁਧੀ ਰਹਿ

ਰੀ ਗੰਭੀਰੀ ਹੋਵੇਗੀ ਸਮੁੰਦ੍ਰ ਸੰਸਿਆਂ ਮੈਂ ਪੈਰਹਿਆ ਹਾਂ ਸੁਹੀਆ ਨਮਸਕਾਰ ਕੈਸੇ ਕਰੀ ਨਿਵਣ ਨਿਵਿਆ ਨਹੀਂ ਜਾਂਦਾ ਪਦਾਰਥਾਂ ਰੂਪੀ ਥਣੋਕਰ ਵੈਰਾਗ ਰੂਪੀ ਜਿਨਾਂ ਨੂੰ ਗਚ ਲਗਿਆ ਹੈਸੀ ਧਉਲ ਸਰੀਰ ਜੋ ਹੈਸਨ ਗਿੜਵੜੀ ਪਰਬਤੋਂ ਕੀ ਨਿਆਈਂ ਬਡੇ ਹੰਕਾਰੀ ਹੇ ਮੁੰਧੇ ਗਰਬ ਨਾਕਰ ਥਣੀ ਪਦਾਰਥਾਂ ਕਾ ॥੩॥ ਜੇਤੂੰ ਤਾਰੂ ਹੈਂ ਪਾਣਹਥੋਂ ਕਰ ਕਿਆਸਾਧਨਾ ਕਰਕੇ ਤਉ ਭੀ ਪੁਛ ਤਿੜੰਨ ਕਲ ਤਰਨੇਦੀ ਕਲਾ ਵਾ ਤੜ ਕਨਾਰੇ ਲਗਣ ਦੀ ਕਲਾ ਤਉਭੀ ਜੇਹੜੇ ਖਰੇਸੁਜਾਣ ਹੈਸਨ ਵੰਞਾਇ ਦਿਤੇ ਹੈਨ ਏਨਾਂ ਕਪਰਾਂਨੇ ਵਾ ਤਿਨਾਂ ਸੁਜਾਣਾ ਸਾਥ ਮਿਲ ਵੰਞਾਇ ਕਿਆ ਲੰਘਾਏ ਦੇਵੇ ਏਨਾਂਕਪਰਾਂਥੀ ॥੪॥ ਡੂੜਮੋਹ ਝਖੜ ਲੋਭਓਹਾੜ ਕਾਮਾਦਿਕ ਲਹਿਰੀ ਵਾਸਨਾ ॥੫॥ ਸਾਲਕ ਰਾਹਿ ਦੇ ਦਿਖਾਲਣੇ ਵਾਲਾ ਮਿਤ ਨ ਰਹਿਓ ਕੋਈ ਗਲਾਂਨੂੰ ਪਿਟਦੇਹੈਨ ਤੇ ਸਿਰ ਖੋਹੈਨ ਕਿਆ ਪਰਮਹੰਸ ਹੋਵਣਾ ਵਾ ਅਗਲੇਦਾ ਪਦਾਰਥ ਖੋਹਲੈਣਾ ॥੭॥ ਪਾਛੇ ਬਾਘ ਡਰਾਵਣੋ ਕਾਲ ਰੂਪੀ ਸ਼ੇਰ ਆਗੇ ਅਗਨ ਤਲਾਉ ਤ੍ਰਿਖਾ ਵਾ ਮਾਤਾਕਾ ਗਰਭ ਵਾ ਨਰਕ ਗੁਰਾਂ ਦੁਆਰੇ ਹਰਿ ਪ੍ਰੀਤਮ ਸਿਉ ਰੰਗ ਹੋਵੇ ਤਾਂ ਛੁਟੀਐ ਵਾ ਜਿਨਾਂ ਗੁਰਮੁਖਾਂਦਾ ਹਰੀ ਪ੍ਰੀਤਮ ਸਿਉ ਸੰਗਹੈ ਤਿਨਾਂ ਦੁਆਰਾ ਛੁਟੀਐ ॥੯॥ ਨਿਰਮਲ ਅਮਰ ਪਦ ਜੇ ਹਰੀਗੁਰੂ

ਮੇਲੇ ਤਾਂ ਮਿਲਦਾ ਅ ਇਕੋ ਵਾ ਗੁਰੂ ਮੇਲਮੈਂ ਮਿਲਾ ਇ ਦੇਂਦੇਹੈਂ॥੧੦॥ ਦਿੰਜ ਭਰੀ ਰੰਦੀਆਇ ਮੁਖਕਰ ਕੇ ਗੰਦੀ ਬਾਤ ਉਚਾਰਦਾਹੈ ॥੧੩॥ ਲਗੀ ਤਾਂ ਪ੍ਰਵਾ ਣ ਪ੍ਰਵਾਣਤਾਂ ਹੈ ਲਗੀ ਜਾਂ ਮਰਜਾਵੇ ਪਿਰਮਪੈ ਕਾਮ ਕਿਆ ਬਾਣ॥ ੧੬ ॥ ਸੀਲ ਸੰਤੋਖ ਕਾ ਰਖੇ ਧਰਮ ਸੁਭਾਉ ਵਾ ਸੀਲਕਾ ਸੰਤੋਖਕਾ ਧਰਮਕਾ ਰਖਣਾ ਕਰੇ ॥ ੨੧ ॥ ਨਾਲ ਕਿਰਾੜਾਂ ਕਰੜਿਆਂ ਨਾਲ ਦੋਸਤੀ ॥ ੨੫॥ ਨਾਰਦ ਦੇ ਸਰਾਪਕਰ ਸੀਤਾ ਲੈਗਇਆ ਦਹਿ ਸਿਰੋ ਤੇ ਲਛਮਣਜੀ ਜੂਝ ਮੂਏ ॥੨੬॥ ਵੇਪਰਵਾਹੁ ਜੋ ਰਾਮਹੈ ਤਿਸਨੇ ਏਹ ਜਾਣਿਆਂਹੈ। ਜੋ ਕਿਰਤ ਨਹੀ ਮਿਟਦਾ ॥੨੯॥ ਉਦੋਸਾਹੈ ਉਦੇ ਜੋ ਹੋਇ ਰਹਿਆ ਹੈ ਮਨ ਰੂਪੀ ਸਾਹੁ ਤਿਸਕੀ ਕਿਆ ਨੀਸ਼ਾਨੀ ਹੈ ਤਾਂ ਸਾਹਿਬ ਕਹੈਂ ਤੋਟ ਨਹੀਂ ਆਂਵਦੀ ਅਨੀ ਦ੍ਵੈਤ ਦੀ ਉ ਵਿਸ਼ੇਸ਼ ਕਰਕੇ ਦ੍ਵੈਤਾਈ ਘਰਮੈਂ ਵੂਠੀਹੈ। ਕਿਆਵਸ ਰਹੀਹੈ ਕੂੜੀ ਵਾਸਨਾ ਤੇ ਰੰਨੀ ਇੰਦ੍ਰੀ ਤੇ ਧੰਮੀ ਧੁਮ ਪਾਇ ਛਡੀਹੈ। ਸਤੀ ਰੰਨੀ ਪੰਜੇ ਗਿਆਨ ਇੰਦ੍ਰੀਆਂ ਤੇ ਆਸਾ ਤ੍ਰਿਸ਼ਨਾ ਵਾ ਸੈਕੜੇ ਰੰਨੀ ਘਰੇ ਸਿਆਪਾ ਹੋਇ ਰਹਿਆਹੈ। ਜੋ ਲੈਂਦਾ ਹੈ ਸੁਆਸ ਸੋ ਪ੍ਰਮੇਸਰ ਦੀ ਤਰਫ ਨਹੀਂ ਦੇਂਦਾ। ਖਟਣੇ ਹੈਸਨਦੰਮ ਸੁਆਸ ਕਰਕੇ ਸੁਖ ਤੇ ਖਟਦਾਹੈ ਸਹੰਮ ਦੁਖ॥੩੦॥ ਹੇ ਪਬਰ ਕਉਲ ਤੂੰ ਹਰੀਆਵਲਾ ਸੇ ਅੰਦਰੋਂ ਗੁਣਾ ਕਰਕੇ

ਤੇ ਕਵਲ ਬਾਹਰੋਂ ਭੀ ਕੰਚਨਵਤਹੈ ਸੋ ਕਾਲੀ ਹੋਈਆ ਵੇਹੁਰੀ ਬੁਧੀ। ਤੁਮਰੀ ਕਿਰਪਾ ਕਰਕੇ ਨਾਮ ਰੂਪੀ ਪਾਣੀਕੋ ਜਾਣਦਾਹਾਂ ਪਰਲੈ ਨਹੀਂ ਕਰਸਕਦਾ॥੩੨ ॥ਦੋਸ ਨ ਦੇਅਹੁ ਰਾਇਨੋ ਕਿਆ ਜੀਨੂੰ ਬੁਢਾਹੰਕਾਰੀ ਖਾਤੀ ਨਰਕ ਟੋਐ ਗਰਭ ਜੋਨ ਮੈਂ ॥ ਮਃ ੩ ॥੪॥ ਪਾਹਿਏਤੇ ਇਤਨੇ ਪਾਹਿ ਕਿਆ ਦੋਸ ਲਗਤੇਹੈਂ ਜਿਸ ਨੂੰ ਇਕ ਨਾਮ ਵੀਸਰ ਜਾਇ ਵਾ ਇਤਨੇ ਜੋ ਪਾਹਿ ਹੈਨ ਸੋ ਵੀਸਰਜਾਂਦੇ ਹੈਨ ਇਕ ਨਾਮ ਕਰਕੇ ॥ ੬ ॥ ਜਿਨਾਂ ਵੇਲ ਨਾ ਭਗਤੀ ਤੂੰਬੜੀ ਗਯਾਨ ਵਾ ਪ੍ਰਮੇਸਰ ਦੀ ਪ੍ਰਾਪਤੀ ॥ ੧੨ ॥ ਜਿਉਂ ਪੁਰਖੈ ਘਰ ਪਤਿਬ੍ਰਤੀ ਨਾਰਹੈ॥੨੨॥ਮਾਇਆ ਭੁਰੰਮ ਵਰਤਲਾ ਕਾਰ ਸਰਪ ਹੈ ਬਿਖਵਾਲਾ ਜਗ ਘੇਰਿਆ ਹੇਭਾਈ॥੨੫॥ ਗੁਰਾਂਦੀ ਕ੍ਰਿਪਾਕਰਕੇ ਬੁਝੀਹੈ ਸਮਝ ਜੇਹੜੀ ਬਰਲਿਆ ਕਿਆ ਕਮਲੇਵਾਉ ॥੩੩॥ ਹਰੀਕਾ ਨਾਮ ਅਤਿ ਵਡ ਊਚਾ ਹੈ ਜਿਨ ਜਪਿਆ ਸੋਈ ਊਚੀ ਹੂੰ ਊਚਾਹੋਂਦਾਹੈ ॥੫੧॥ ਲਏ ਹੁਕਮ ਫਿਰਾਉ ਹੁਕਮ ਨੂੰ ਧਾਰਲਏ ਵਾ ਹੁਕਮ ਨੂੰ ਮਨਕਰਫਿਰਾਉ ਮੋੜਲਏ ਮਨਨੂੰ ॥੫੭॥ ਧੁਰਸਚੇ ਖਸਮ ਨੇ ਹੁਕਮ ਕਰਕੇ ਪਠਾਇ ਭੇਜਿਆ ਕਿਆਭੇਜ ਦਿਤਾ ਹੈ ॥ ੫੮ ॥ ਊਡ ਚੜਹਿ ਅਕਾਸ ਸ੍ਵਰਗ ਵਾ ਦਸਵਾਂ ਦਆਰ॥ਮਃ੪॥ ਕੋਈ ਆਣ ਕਰਕੇ ਮਿਲਾਵੈ ਆਜ ਮੈਨੂੰ ਰੁਕੂਕਉ ਜੋ ਮੈਂ ਕਿਆ ਮੇਰੇ ਪਿਰੀ ਦੇ

ਮੇਲਮੈਂ ਮਿਲਾਇਦੇਵੇ॥੬॥ਮਾਇਦੀ ਹਉਮੈਂ ਦਾ ਤਨ
ਅੰਤਰ ਜੋ ਹੈ ਕੂੜੀ ਮਾਇਆ ਕਰਕੈ ਆਵੈ ਜਾਇ।
ਅੰਤਰ ਸਤਿਗੁਰ ਦੇ ਗੁਰ ਪ੍ਰਮਾਤਮਾਂ ਹੈ ਇਸ ਕਰਕੇ
ਸਭ ਪੂਜਦੇਹੈਂ ਤੇ ਸਤਿਗੁਰਾਂ ਕਾ ਦਰਸਨ ਸਭਦੇਖਦੇ
ਹੈਂ ਆਇ ਕਰਕੇ ॥੨੪ ॥ ਤਿਨਾਂ ਰਾਸ ਹੋਇ ਸਰਧਾ
ਵਾ ਤਿਨਾਂਦਾ ਰਿਦਾ ਰਾਸ ਸੁਭਾਉ ਹੁੰਦਾ ਹੈ ॥ ੨੭ ॥
ਸਤਿਗੁਰਾਂ ਦੁਆਰੇ ਸੋ ਪੁਰਸ਼ ਹਰੀਨੂੰ ਧਿਆਉਂਦਾ ਹੈ
ਜਿਸਦਾ ਸਤਿਗੁਰਾਂ ਦੀ ਸਤਸੰਗਤਮੈਂ ਜੇਹੜੇ ਸਤਿਗੁ
ਰਾਂਕੋ ਸੇਵੰਦੇ ਹੈਂ ਸੋ ਗੁਰਾਂਨੇ ਹਰੀਦੇ ਮੇਲ ਮੈਂ ਮਿਲਾਏ
ਹੈਂ ਏਹ ਸੰਸਾਰ ਭੁਵਜਲ ਤੇ ਜਗਤ ਜੀਵਕੋ ਗੁਰੂਨਾ
ਮ ਬੋਹਥ ਦੇਕਰਕੇ ਤਰਾਉਂਦੇਹੈਂ ॥ਮਃ ੫॥ ਲੁੜੰਦੜੀ
ਲੋੜਦੀਹਾਂ। ਕਿਆ ਲੇਟਦੀਹਾਂ ॥੩॥ ਏਨਾਂਦਾ ਜੇਹੜਾ
ਮਾਰਣਾਹੈ ਏਹ ਸਫਲ ਰਾਗਹੈ॥੪॥ ਜਾਮੂ ਸਾਨੂੰ ਇੰਦ
ਰਹੈ ਪ੍ਰਮੇਸਰ ਦਾ ਤਉ ਲਖਾਂਹੀ। ਤਉ ਤੈਨੂੰ ਜਿਤਨੇ
ਕਿਤਨੇ ਦਰਹੈਂ ਪਿੰਨਣੇ ਕੋ ਵਾ ਜਾਂ ਮੇਰੀਵਲ ਇਕਹੈ
ਤਾਂ ਲਖਾਂਹੀ ਜਉ ਜਿਤੀ ਤੇਰੇ ਜੇਹੇ ਕਿਤਨੇਹੀ ਦਰਮੈ
ਪਿੰਨਣੇ ਕੋ ਆਵਤੇਹੈਂ ॥੧੧॥ ਕੁਮੰਤ੍ਰੀਆਂਦੀ ਜੋ ਬੁਧੀ
ਹੈ ਕੁਥਾਇ ਜੋ ਗਲਨ ਜਿਲਣਹੈ। ਤਿਸਵਿਖੇ॥ਠੀ
ਜਾਣਕੇ ਖੁਭਰਹੀਹੈ ॥੧੨॥ ਧਨੀਦੇ ਪ੍ਰੇਮਸਿਉਂ ਜਿਨਾਂ
ਦਾ ਵਿਛੋੜਾ ਹੋਇ ਰਹਿਆਹੈ ਸੋ ਅਠੇ ਪਹਿਰ ਲਵਦੇ
ਫਿਰਦੇਹੈਂ ॥ ੧੭ ॥ ਤਿਹਟੜੇ ਬਜਾਰ ਸ੍ਰਵਨ ਮਨਨ

ਨਿਧਿਆਸਨ ਵਾ ਕਰਮ ਉਪਾਸਨਾ ਗਿਆਨ ਏਨਾਂ ਦਾ ਨਿਰੂਪਣ ਹੋਇ ਰਹਿਆ ਸਤਸੰਗਤਮੈਂ ॥ ੨੧ ॥ ੯ਭੁ ਵਿਕਾਂਦੜੇ ਜੇਲਹਾਂ ਗਿਆਨ ਵੈਰਾਗ ਘਿੰਨਾ ਕਿ ਆ ਲੈਲਵਾਂ ਸਾਵੀ ਤੋਲੇ ਤਨਦਾ ਅਭਮਾਨ ਦੇਕਰ। ਤਨ ਜੜਾਈ ਸੂਖਮ ਸਰੀਰਮੈਂ ਧਾਰਲਵਾਂ॥ ਮ:੯॥ ੧੧॥ ਜਿਸ ਚਤਰਨੇ ਪਾਂਚ ਤਤਕੋ ਤਨ ਰਚਿਓ ਤਿਸ ਕੇ ਤਾਂਈ ਜਾਨਹੁਦੇ ਸੁਜਾਨ ॥੫੦॥ ਰਾਮਚੰਦ ਸਮੁੰਦ੍ਰ ਤੇ ਪਾਰ ਗਇਓ ਵਾ ਰਾਵਨਕੇ ਰਿਦੇ ਤੇ ਰਾਮਗਇਓ ਤਾਂ ਰਾਵਨ ਮਟਗਇਓ ਵਾ ਗੁਰਾਂਦੇ ਮੁਖਤੇਉਚਾਰਿਆ ਹੋਇਆ ਰਾਮਜਗਤਜਾਸੂਕੇ ਰਿਦੇਮੈਂ ਜਬ ਗਇਓ ਤਬ ਰਾਵਨ ਹੰਕਾਰ ਗਇਓ। ਜਿਸ ਹੰਕਾਰ ਕਾ ਬਹੁਤ ਪ੍ਰਵਾਰ ਹੈਸੀ॥ ਮ: ੫ ॥ ਮਿਹਰਾਮਤ ਅਮਿਤ ਮੇਹਰ ਹੋਈ॥ ਸਲੋਕ ॥ ਮ: ੧ ॥ ਏਨਾਂ ਵਿਖੇ ਸਤਿਗੁਰਾਂ ਕੇ ਉਪਦੇਸ਼ਬਿਨਾਂ ਕਿਸੇ ਸਾਂਤਿ ਨ ਆਈਆ ਸਤਿਗੁਰਾਂਕੇ ਉਪਦੇਸ਼ ਬਿਨਾਂ ਜਿਤਨੇ ਸਭ ਅਪਵਿਤ੍ਰਹੈਂ ॥੩॥ ਏਸ ਕਲੀ ਕਲਜੁਗ ਮੈਂ ਪੰਜ ਭੀਤੀਓਂ ਪੰਜ ਤਰਾਂ ਜੋ ਹੈ ॥ ੩ ॥ ਗੁਰਮੁਖਿ ਰਹੈ ਸਹਜ ਪਦ ਮੈਂ ਰਹਿਤੇ ਹੈਂ ਵਾ ਸਹਾਰ ਰਹਿੰਦੇ ਹੈਂ ਘਣੀ ਨਿਹਪਗ ਨਿਪਤੀ ਹੋਂਦੀ ਹੈ ਛਿੰਜ ਪੈ ਰਹੀ ਹੈ ਦਰਵਾਜੇ ਮੈਂ ॥

ਸਲੋਕ ਮ: ੧ ॥ ਬਾਇ ਆਤਸ ਸੰਸਾਰ ਦਰੀਆ ਕੇ ਲੰਘਣੇ ਕੋ ਸੰਸਾਰ ਹੀ ਬੋਹਿਥਾ ਹੈ ਵਾ

ਦਿਲ ਦਰੀਆਇ ਮੈਂ ਨਾਮਹੀ ਬੋਹਿਥਾ ਹੈ ਹੇ ਵੀਰ ਮਲਾਰ ਆਲੇਕਮਸਲਾਮ ਤਾਂ ਉਸਨੇ ਪੁਛਿਆ ਬਰਾ ਕਿਆ ਵਾਸਤੇ ਖੁਦਾਇਦੇ ਸਚ ਚਉ ਕਿਆ ਕਹੁ॥੩॥ ਖਾਲਕਕੂ ਸੁਭਹਾਨ ਅਸਚਰਜ ਕਹੀਐ ਨਿੰਮਾਣੀ ਜੋ ਜਿੰਦ ਹੈਰੀ ਗਿਆਤ ਵਲੋਂ ਅੰਧੀ ਗੋਰ ਮੈਂ ਇਸਕਾ ਬਾਸ ਹੋਣਾ ਕੁਦਰਤੀ ਕੇ ਹੁਕਮ ਨੀਸਾਣ ਪ੍ਰਗਟ ਹੈ ਆਇ ਫਰੇਸਤੇ ਕੁਦਰਤੀਕੇ ਜੋ ਅਗਵਾਨ ॥੪॥ਫਾਤਿ ਆ ਫਾਇਤੇ ਪੜਕੇ ਦੇਨ ਦੁਆਇ।੬॥ ਜੀਭਕਟਾਏ ਕੌਲ ਸਿਰ ਕਰਾਰ ਸਿਰ ਬੇਪੀਰਾਂ ਗਾ ਤ੍ਰਿਸ਼ਨਾ ਵਾਨ ਨੂੰ ਕੋਈਰਖ ਨ ਸਕਈ ਇਸਕਸ਼ਿਕੰਜ ਚੜ੍ਹਾਈਦੇਹੈਨ ॥੮॥ ਸਿਰਪਰ ਤਪਦਾਹੈ ਅਕਾਸ ਸੂਰਜ ਪੈਤਾਲੋ ਕਿ ਆ ਪਤਾਲੂਆਂ ਤੇ ਲੈਕੇ ਸਿਰਤਕ ਵਾ ਪੈਰਾਂ ਤੇ ਲੈਕੇ ਪਤਿ ਕਿਆਚਮੜੀ ਉਤਰਦੀਹੈ ਪਰਤ੍ਰਿਆ ਰਤਾਮਾਸ ਸਰੀਰ ਕਰਕੇ ਸਭ ਬੁਰਿਆਈਆਂ ਦਾ ਭਾਰ ਸਿਰ ਆਂਵਦਾਹੈ ॥੧੧॥ ਸਹਿਜੇ ਇਹ ਕੰਮ ਕੀਤੇ ਹੈਂ ਜਿਸ ਜਿਸਨੇ ਘੋੜੇ ਵਾਂਗੀ ਪੋਲ ਪਾਈਦਾਹੈ। ੧੨ ॥ ਸਚੀ ਸੂਰਤਿ ਵਲੋਂ ਜੇਹੜੇ ਅਪਾਰ ਰਹੇਹੈਂ ਤੈਲੋਇਣੀਜਮ ਜੋਹੰਦੇਹੈਂ ॥੧੬॥ ਜੋ ਪ੍ਰਮੇਸ਼ੁਰ ਅਪੁਠਾ ਹੋਇ ਝੂਰਮਰ ਤਿਸਦੇ ਸਚ ਨਿਆਉਂ ਹੈ ਵਾ ਜੇਹੜਾ ਪ੍ਰਮੇਸਰ ਵਲੋਂ ਅਪੁਠਾ ਬੇਮੁਖ ਹੋਂਦਾ ਹੈ ਸੋ ਝੂਰ ਮਰਦਾ ਹੈ ਜੇਹੜਾ ਸਚਾ ਹੈ ਸੋ ਸਦਾ ਬਖਸਣੇ ਜੋਗ ਹੈ ॥

੧ ਓ ਸਤਿਗੁਰਪ੍ਰਸਾਦਿ ॥

ਰਾਮਕਲੀ ਰਤਨਮਾਲਾ ਮਃ ੧ ॥ ਆਸਨ ਕੋ ਸਾਧਨ ਨਿਰਾਲਮ ਰਹੈ । ਵਾ ਆਸਨਾ ਦੇ ਸਾਧਨਵਲੋਂ ਨਿਰਾ ਲਮ ਰਹੈ ਵਾ ਆਸਨ ਕਿਆ ਘਰ ਨਾ ਬੰਧੇ ਇਸਤੇ ਸਾਧ ਨਿਰਾਲਮ ਰਹੈ ਕਿਆ ਅਸੰਗ ਪੰਚ ਤਤਕਾ ਸਰੀਰ ਨਿਰਵਿਸ਼ੇ ਕਰਕੇ ਗ੍ਰਹਣ ਨੂੰ ਗਹੈ ਵਾ ਪੰਚ ਤਤ ਸਾਰ ਰੂਪ ਜੋ ਸਤਿ ਸੰਤੋਖ ਇਹ ਗਹੈ ਸਾਧੂ ਪਿੰਡ ਕਾ ਸਦਾ ਬੀਚਾਰੀ ਹੋਵੇ ॥ ੨ ॥ ਇਨ ਬਿਧ ਸਹਿਤ ਹੋਵੇ ਤਊਭੀ ਕੀਜੈ ਗੁਰਕੀ ਸੇਵਾ ਵਾ ਇਹੁ ਬਿਧੀ ਤਦ ਪ੍ਰਾਪਤਿ ਹੋਂਦੀ ਹੈ ਜਾਂ ਗੁਰਾਂ ਕੀ ਸੇਵਾ ਕੀਜੈ ਭੇਦ ਪਾ ਉਣੇ ਵਾਲੇ ਜੋ ਪਦਾਰਥ ਹੈਂ ਤਿਨਾਂ ਦੇ ਰਖਣ ਮੈਂ ਜਿਹਬਾ ਕੋ ਨ ਦੇਇ ॥੩॥ ਘਟ ਭੀਤਰ ਜੋ ਪੰਚਹੈਬ੍ਰਹਮ ਅਗਨੀ ਕਰ ਜਾਰੈ ਅਹਿਨਿਸ ਗਡੀਰ ਬ੍ਰਿਤੀ ਕੋ ਝੁ-ਝਾਵੈ ਰਹੇ ਸਾਧ ਗੁਣਾਂ ਕੋ ਨਿਵਾਜੇ ਤੈ ਚੋਰ ਆਸੁਰੀ ਕੋ ਬਾਂਧੇ ਜਮ ਜਾਗਾਤੀਏ ਦਾ ਦਾ ਨਾ ਲਗੇਗਾ ਤੋਰਾਹੁਕਮ ਵਾ ਤੋਲ ਕਹੀਏ ਵਿਚਾਰ ਵਾ ਤੋੜ ਪਹੁੰਚ ਪਇਆ ਹੈ ਉਤਮ ਭਲੇ ਜਿਨਾਂ ਕੇ ਚਿੰਨਹੈਂਵਾ ਉਤਮ ਗੁਣਾਂਕੋ ਜਿਨਾਂਨੇ ਜਖਣ ਧਾਰਨ ਕੀਤਾਹੈ ਸੋ ਭਲੇਹੈਂ॥੪॥ਰਾਖੈ ਚੇਤਾ ਬੁਧੀ ਪਇਆਲ ਤਲੇਕੋ ਜੋ ਸ੍ਵਾਸ ਜਾਂਦੇਹੈਂ ਤਿਨਾਂ ਕੋ ਗਗਨ ਦਸਵੇਂ ਦੁਆਰ ਮੈ ਸਿੰਚ ਕਰ ਭਰੇ ਕਿਆ

ਪੂਰਨ ਕਰੇ ਵਾ ਪਇਆਲ ਜੀਵ ਭਾਵ ਕੋ ਜੋ ਪ੍ਰਾਪਤਿ ਹੋਇ ਰਹਿਆ ਤਿਸਕੋ ਤਿਆਗ ਕਰ ਚੇਤਨ ਸਰ ਮੈ ਸਿੰਚ ਕਰ ਭਰੇ ਕਿਆ ਅਭੇਦ ਕਰੇ ਜਾਇਕੇ ਤ੍ਰਿਬੇਣੀ ਮਜਨ ਕਰੇ ਇੜਾ ਪਿੰਗਲਾ ਸੁਖਮਨਾ ਵਾ ਤ੍ਰਿਬੇਣੀ ਕਰਮ ਉਪਾਸਨਾ ਗਿਆਨ। ਇਨਾਂਮੈ ਮਜਨ ਕਰੈ ਤਾਂ ਜਾਇਪ੍ਰਾਪਤਿ ਹੁੰਦਾਹੈ ਸਤਚਾਰ ਅੰਤਹਕਰਣ ਤੇ ਤਿੰਨੇਗੁਣ ਪੰਚਕਾਮਾਦੀ ਤੇ ਨਉ ਦੁਆਰੇ ਏਨਾਂਕੋ ਰੋਕਣ ਲਗਾ ॥ ੫ ॥ ਰਵਿ ਸਸਿ ਦੁਹਾਂ ਕੋ ਇਕਤਰ ਚਲਾਵੈ ਇਕ ਸਰ ਪਵਣ ਸਰੀਰ ਮੈਂ ਹਟ ਜੋ ਰਕ੍ਹੇਹੈ ਤਿਨਾਂ ਕੀ ਬਾਟ ਬੂਝੈ ਵਾ ਪੂਰਬ ਜੇਹੜੇ ਚੜੇ ਕਿਆ ਪ੍ਰਾਪਤਿ ਹੋਏ ਹੈਂ ਤਿਨਾਂਕੇ ਸਰੂਪਮੈਂ ਤਿਨਾਂਕੇਪਸਚਾਤ ਕਿਆ ਪਿਛੇ ਆਵੈ ਵਾ ਰਵਿਸਸਿ ਗਿਆਨ ਵੈਰਾਗ ਜੋ ਹੈ ਦੁਹਾਂ ਕੋ ਇਕਤ੍ਰ ਮਿਲਾਵੈ ਕਿਆ ਧਾਰਨਾ ਕਰੇ ਵਾ ਜੀਵ ਈਸਰ ਦੋਨੋਂਕੋ ਇਕਤ੍ਰ ਮਿਲਾਵੈ ਵਾ ਪਵਨ ਮੈ ਰਵ ਇੰਦ੍ਰੀਆਂਕੀ ਬਾਟਚੀਨੈ ਤਾਪਰਅਉਘਟ ਘਾਟ ਚੀਨੈ ਕਿਆ ਸਰੂਪ ਕੋ ਚੀਨੈ ॥ ੬ ॥ ਸੁਧ ਸਰ ਸਮਾਇਣ ਪਾਵੈ ਜੋਹੜਾ ਜੁੜਨੇ ਕਾ ਜਤਨ ਕਰਨਾ ਏਹ ਸਹਿਜੇ ਸਮਾਉਂਣਾ ਕਰੇ ਜੁਗਤਿ ਵਿਹੂਣੀ ਵਿਕਉ ਜਾਇ ਬਿਅਰਥ ਜਾਂਦੀ ਹੈ ਗਿਆਨ ਮਧਾਣੀ ਸਾਸਤ੍ਰ ਗਿਆਨ ਬਰੋਲ ਕਰਕੇ ਇਕਤ੍ਰ ਕਰ ਲੀਆ ਜਿਸਨੇ ਵਾ ਜੈਤਾ ਰੂਪੀ ਮਖਣ ॥ ੭ ॥ ਤ੍ਰਿਹਾਂ ਗੁਣਾਂ ਕਾ ਮਾਨ

ਮਾਰਕੇ ਮਿਲਾਵੇ ਆਪਣੇ ਆਪਕੋ ਵਾ ਤ੍ਰਿਹਾ ਤਤਾਂਕਾ ਜੋ ਸਰੀਰ ਤਿਸਕਾ ਦੇਹ ਅਭਿਮਾਨ ਮਾਰਕ ਮਿਲਾਵੇ ਅਗਮ ਨਿਗਮ ਕੋ ਵਾਚੁਕੇ ਸਿਧਾਂਤ ਜਾਣੇ ਵਾ ਨਿਗਮ ਜੋ ਵਾਚੁਕ ਹੈ ਤਿਨਾਂਕਾ ਵਾਰਜੋ ਹੈ ਅਗਮ ਪ੍ਰਮਾਤਮਾ ਤਿਸਕੋ ਜਾਨੈ ਨਵਾਂ ਦੁਆਰਿਆਂ ਵਾਲਾ ਜੋ ਸਰੀਰ ਹੈ ਤਿਸਮੈ ਜੋ ਮਨ ਜਾਂਦਾ ਹੈ ਤਿਸਕੋ ਘਰਮੈ ਆਣ ਕਰ ਬੰਧੇ ਸਤ ਰਿਖੀ ਸਤਾਈ ਨਿਛਤ੍ਰ ਤੇ ਚਉਦਹਿ ਚਾਰ ਅਠਾਰਾਂ ਪੁਰਾਣ। ਵਾ ਚਉਦਾਂ ਵਿਦਿਆ ਤੇ ਚਾਰੇ ਜੁਗ ਵਾ ਦਿਸਾ ਵਾ ਸਪਤ ਦੀਪ ਸਤਾਈ ਤਤ ਤੇ ਚਉਦਹਿ ਲੋਕ ਤੇ ਚਾਰ ਵੇਦ ਵਾ ਸਤ ਸਤਾਈ ਚਉਦਹਿ ਚਾਰੁ ਬਵੰਜਾ ਬੀਰ ਅਠ ਬਸੂ ਅਠਾਰਹ ਸਿਧੀਆਂ ਤੇ ਬਾਰਾਂ ਰਾਸਾਂ ਤੇ ਬੀਸ ਕਹੀਏ ਬਿਸੀਆ ਊਚੀ ਨਦਰ ਵਾਲਿਆਂ ਪਾਸੋਂ ਸਰਾਫੀ ਹੁੰਦੀ ਹੈ ॥ ੮ ॥ ਬਿਰਖਾ ਤੇ ਕੰਦਰਾ ਦੇ ਵਾਸਮੈ ਰੁਖ ਕਰੇ ਪਰ ਅੰਗ ਸੇ ਪਾਸਾ ਨਾ ਲਾਵੈ ॥ ੯ ॥ ਦਸਇੰਦ੍ਰੀਆਂ ਪੰਚ ਕਾਮਾਦਿਕਾਂ ਕਾ ਬੂਝੈ ਮਰਮ ਮਨ ਦੇ ਮਿਰਤ ਹੋਣ ਦੀ ਗੰਠ ਪਾਵੈ ॥ ੧੦॥ ਅਠ ਦਸ ਗੰਠੀ ਪ੍ਰਾਣਾਯਾਮ ਖੋਲੇ ਕੋਇ ਵਾ ਅਠਾਰਾਂ ਵਰਣ ਆਸ਼ਰਮਕੀ ਗੰਠੀ ਖੋਲੈ ਕੋਇ ॥੧੧॥ ਪੁਰੀਆਂ ਸਾਤ ਊਪਰ ਨੇਤ੍ਰ ਦੋਇ ਨਾਸਕਾ ਦੋਇ ਸ੍ਰਵਨ ਦੋਇ ਸਤਵਾਂ ਮੁਖ ਹੀਰੇ ਰਤਨਕੀ ਨਿਆਂਈ ਜੋ ਸੁਆਸ ਹੈਂ ਇਹ ਮਾਲਾ ਪਰੋਈ ਹੈ ॥ ੧੨ ॥ ਗਗਨ ਮੰਡਲ

ਚੇਤਨ ਮੈ ਗਊ ਬ੍ਰਿਤੀ ਜਿਨ ਚੋਈ ਹੈ ਕਿਆਲਗਾਇ ਹੈ ॥ ੧੩॥ ਹਿਰਦੇ ਕਾ ਮੁਕਤਾ ਉਦਾਰ ਵਾ ਛੁਟਿਆ ਹੋਇਆ ਬਚਨ ਸਬਦ ਜੋ ਉਪਦੇਸ ਹੈ ਸੋ ਤਿਸਕਾ ਸ ਫਲਾ ਹੁੰਦਾ ਹੈ ॥ ੧੪ ॥ ਮਨ ਚੰਚਲ ਕਰਕੇ ਚਾਇ ਪੂਰਬਕ ਨਾ ਜਾਇ ਤਮਾਸੇ ਚੰਗੇ ਅੰਗ ਜੋ ਪਰਇਸਤ੍ਰੀ ਹੈ ਤਿਨ ਮੈ ਚਿਤ ਨ ਲਾਏ ਵਾ ਚੰਗੇ ਅੰਗ ਜੋ ਬਸਤ੍ਰ ਹੈਂ ਤਿਨਾਂ ਮੈਂ ਚਿਤ ਨ ਲਾਏ ਗੁਰ ਕਾ ਦਿਤਾ ਉਪਦੇਸ ਅੰਗ ਹੰਢਾਏ ਕਿਆ ਹਿਰਦੇ ਮੈ ਅਭਿਆਸ ਕਰੇ ਵਾ ਗੁਰਾਂਕਾ ਦਿਤਾ ਬਸਤਰ ਅੰਗਹੰਢਾਏ ਪਰ ਘਰ ਦੇਵੀ ਦੇਵਤਿਆਂ ਕੇ ਦੁਆਰੇ ਜਾਇ ਕਰਨਾ ਕੀਜੈ ਕਥ ਉ ਸਤਤੀ ਵਾ ਗਲਾਂ ਕਥਾਂ ਨਾ ਕਰੇ ਦੂਸਰੇ ਦੇ ਘਰ ਮੈਂ ਜਾਇਕੇ ਇਹਾ ਸਤਿਗੁਰਾਂ ਕੀ ਸਿਖਿਆ ਹੈ ॥ ੧੫ ॥ ਅਸੁਰ ਨਦੀ ਜੋ ਅਪਾਨ ਵਾਯੂ ਜੋ ਤਰੇਕੋ ਜਾਂਦੀਹੈ ਤਿ ਸਕੋ ਅਪੁਠੀਕਰੈ ਅਹਿਨਿ ਸਸਦਾ ਸਿਧੀਰੀ ਸਿਧੀ ਸ ਰੈ ਕਿਆਚਲਾਵੈ। ਪਲਟੇ ਪਵਨ ਜਦ ਤਦ ਕਮਲ ਉਲਟਦਾ ਹੈ ਵਾ ਅਸੁਰ ਨਦੀ ਆਸੁਰੀ ਸੰਪਤੀ ਜੋ ਹੈ ਇਧਰੋਂ ਬ੍ਰਿਤੀ ਅਪੁਠੀ ਕਰੈ ਤਾਂ ਤਰੈ ਅਹਿਨਿਸ ਸਦਾ ਸਿਧੀਰੀ ਬ੍ਰਿਤੀ ਚਲਾਵੈ ਜਦ ਪਵਨ ਸੁਆਸ ਪਲਟ ਕਰ ਪ੍ਰਮੇਸਰ ਪ੍ਰਾਇਣ ਹੋਵਨਿ ਤਾਂ ਰਿਦਾ ਕਮਲ ਉਲ ਟਕਰ ਸਿਧਾ ਹੋਇ ਜਾਂਦਾਹੈ ਇੜਾ ਪਿੰਗਲਾ ਸੁਖਮਨਾ ਏਹ ਤ੍ਰਿਕੁਟੀ ਰੂਪ ਜੋ ਬੇਣੀਹੈ ਇਸ ਮੈ ਸੰਧ ਮਿਲਾਉ

ਨੀ ਲਹੈ ਵਾ ਗਿਆਨ ਉਪਾਸਨਾ ਕਰਮ ਤ੍ਰਿਕੁਟੀ ਰੂਪ ਬੇਣੀਮੈ ਮਿਲਾਉਨੀ ਕੋ ਲਹੈ॥੧੬॥ਗਗਨੰਤਰ ਚੇਤਨ ਮੈਂ ਭ੍ਰਵਰ ਮਨ ਥਿਰ ਗਉਨਾ ਕਰੈ॥੧੭॥ ਯਾਹੀਤੇ ਮਾਇਆ ਕੇ ਅਧੀਨ ਹੈ ਇਸੀ ਤੇ ਕਾਲਕੇ ਜਾਲ ਦੇ ਵਸ ਹੋਂਦਾ ਹੈ ਸਚੇ ਦੇ ਹੁਕਮ ਕਰਕੇ ਨੀਸਾਨ ਪ੍ਰਗਟ ਹੈ ਵਾ ਜਿਸਤੇ ਮਾਇਆ ਦੇ ਅਧੀਨ ਹੈ ਇਸੀਤੇਕਾਲ ਕੇ ਜਾਲ ਦੇ ਵਸ ਹੁੰਦਾ ਹੈ ਤੇ ਸਚਾ ਹੁਕਮ ਜਿਸ ਨੇ ਮੰਨਿਆ ਹੈ ਸੋ ਨੀਸਾਣ ਪ੍ਰਗਟ ਹੋਏ ਹੈਂ ॥ ੧੮ ॥ ਅਬਿਨਾਸੀ ਸੁਖ ਮੈ ਸੇਨ ਸਨਿਗਧ ਹੁੰਦੇ ਹੈਂ ਵਾ ਸੈਨ ਕਰਦੇ ਹੈਂ॥ ੧੯ ॥ ਜਤ ਸਤ ਤੇ ਮੁਕਤੀ ਤੇ ਜਪਤਪ ਸਹਜ ਗਿਆਨ ਤੇ ਧਿਆਨਦਾ ਸਰੋਵਰਗੁਰੂਹੈ ਤਿਨਾਂ ਕਉ ਸਿਵਰਉ ਘਟ ਘਟ ਮੈ ਜੋ ਪਿਰੀਦਾ ਨਾਮ ਜਾ ਣਿਆ ਹੈ ਵਾ ਘਟਘਟਮੈ ਸੋ ਪਿਰੀਦਾਨਾਮਜਾਣਿਆ ਹੈ ਵਾ ਘਟ ਘਟ ਮੈ ਜੋ ਪਿਰੀਹੈ ਸੋ ਦਾਨ ਦੇਂਦੇਹੈਂ ਸੁਚ ਸੰਜਮ ਤੇ ਗਿਆਨ ਆਦਿਕ ਪਦਾਰਥਤੇ ਹਰਭਗਤੀ ਜੋ ਹੈ ਸੋ ਏਹ ਖਜਾਨਾ ਗੁਰਾਂ ਅੰਤਰ ਹੈ ਜਿਨਾਂ ਪਦਾਰ ਥਾਂ ਦਾ ਲੋਭ ਕਰਦਾ ਸੀ ਸੋ ਮਿਥਿਆ ਭਏ ਤੇ ਮਨ ਸੂਚਾ ਹੋਇਆ। ਨਾਓਸੁਨ ਖਸਮਦਾ ਨਿਕਾਲਾ ਕਾਲ ਤੇ ਰਹਿਤ ਹੋਏ। ਨਾਂਉ ਸੁਨਕੈ ਦਾਤਾ ਜੋ ਗੁਰੂ ਹੈ ਗ- ਰਭ ਅਗਨ ਕਾ ਪ੍ਰਭ ਰਖਕ ਹੈ ਦੀਨ ਦਇਆਲ ਸੋ ਪਾਇਆ ॥ ੨੦ ॥ ਤ੍ਰਿਭਵਣ ਮੈ ਘੂਲੈ ਮਿਲਰਹਿਆ

ਹੈ ਅਮਰ ਪਦ ਜੋ ਡੰਡਾ ਸਿਰੋਮਣੀ ਹੈ।ਵਾ ਸਫਾਉ ਹੈ
ਵਾ ਅਮਰ ਪਦ ਕੋ ਜਿਨਾਂ ਨੇ ਜਾਣਿਆ ਹੈ ਤਿਹਾਂ ਭੁ-
ਵਨਾਂ ਦੇ ਡੰਡ ਥੋਂ ਘੂਲੇ ਛੁਟ ਜਾਂਦੇ ਹੈਂ ਸੋ ਸਤਿਗੁਰ
ਕੀ ਸੇਵਾ ਕਰਤਾ ਹੈ ਸੋ ਅਕਲ ਸਰਬ ਓਰ ਤੇ ਕਲ
ਜੋ ਸੁੰਦਰ ਹੈ ਵਾ ਆਸਰਬ ਓਰ ਤੇ ਕਲ ਸਾਂਤੀਕੋ ਪਾ
ਵੰਦਾ ਹੈ ਜੇਹਬਾ ਨੂੰ ਅਉਰ ਰਸਾਂ ਦੇ ਸੁਆਦਤੋਂ ਬਿਰਖ
ਰਹਿਤ ਕਰੈ ॥੨੧॥ ਪੂਰਨ ਕਰੇ ਤਹ ਪਵਨ ਸੁਆਸ
ਤਾਂ ਕਮਲ ਸੀਧਾ ਹੁੰਦਾ ਹੈ ਵਾ ਪੂਰਨ ਮੈ ਪਵਨ ਸੁਆਸਾਂ
ਕੋ ਲਗਾਵੈ ਤਿਸਕਾ ਹਿਰਦਾ ਕਮਲ ਸੀਧਾ ਹੋਇ ਜਾਂ
ਦਾ ਹੈ ॥ ੨੩ ॥ ਸਖੇਪਤ ਅਵਸਥਾ ਮੈਂ ਜੈਸੇ ਮਨ ਕਾ
ਅਭਾਉ ਹੈ ਤੈਸੇ ਜਾਗ੍ਰਤ ਅਵਸਥਾ ਮੈ ਮਨ ਮਾਰੁ ਕ-
ਰਕੇ ਇਕੇਲਾ ਰਹੈ ਕਿਆ ਨਿਰਲੇਪ ਰਹੈ ਖਿਮਾ ਆ
ਵਿਕ ਜੋ ਮਣੀਆ ਹੈ ਮਾਣਿਕ ਮੋਤੀਹੈ ਵੈਰਾਗੁ ਇਨਾਂ
ਕਰਕੇ ਹਿਰਦਾ ਸਰ ਭਰਿਆ ਹੈ ਅਮਰਾ ਪੁਰ ਚੜਨੇ
ਕੀ ਕਿਸੇ ਨੇ ਮਾਲ ਪਰੋਤੀ ਹੈ ਆਪਣਾ ਆਪ ਪਛਾ-
ਤਾ ਹੈ ਗਤਿ ਪ੍ਰਾਪਤਿ ਮਤਿ ਗੁਰਾਂ ਦੀ ਸਿਖਿਆ ਨਾਲ
॥ ੨੪ ॥ ਉਦਰ ਮੈਂ ਜੋ ਗੁਰਾਂ ਕਾ ਸਬਦ ਹੋਇਆ ਇ
ਸ ਕਰ ਬਿਲਈਆ ਤ੍ਰਿਸਨਾ ਵਾ ਅਵਿਦਿਆ ਭਾਗੀ
ਵਾ ਉਦਰ ਕਿਆ ਵਿਚਾਰੁ ਰੂਪੀ ਦੂਹੇ ਕੇ ਸਬਦ ਕਿ
ਆ ਉਪਦੇਸ਼ ਕਰ ਮ੍ਰਿਤੂ ਰੂਪੀ ਬਿਲਈਆ ਭਾਗੀ ॥
੨੫॥ ਬੈਰਾਗੀ ਸੋ ਹੈ ਜੋ ਬੈਰਾਗੁ ਮਹਿ ਆਵੈ ਵਾ ਬੈ

ਮੂਲ ਮੈਂ ਆਵੈ ਸ਼ਿਵ ਕੀ ਪ੍ਰਾਪਤੀ ਕੇ ਤੇ ਸ਼ਕਤੀਕੇ ਨਿ
ਵਰਤ ਕਰਣੇ ਕੇ ਕਰਮ ਕਰੈ॥ ਮੈਂ ਮਨੌਤ ਤਿਆਗੀ॥

-----

੧ ਓ ਸਤਿਗੁਰਪ੍ਰਸਾਦਿ ॥

ਅਥ ਧੁਨਾ ਸ੍ਰੀਗੁਰੂ ਗ੍ਰੰਥ ਸਾਹਿਬ ਜੀਕੀਆਂ ਲਿਖਜਤੇ

ਰਾਗ ਮਾਝ ਕੀ ਵਾਰ ਕੀ ਧੁਨ॥ ਮਲਕ ਜਾਤੀ ਤੇ ਮੁਰੀਦ ਨਾਉ ਚੰਦ੍ਰਹੜਾ ਨਾਮ ਤੇ ਸੋਹੀਆ ਜਾਤੀ। ਦੋ ਸੂਰਮੇਂ ਅਕਬਰ ਪਾਤਿਸ਼ਾਹ ਕੇ ਪਾਸ ਨੌਕਰਥੇ। ਇਕ ਸਮੇ ਕਾਬਲ ਦੇਸ ਆਕੀ ਹੂਆ ਥਾ ਅਕਬਰ ਪਾਤਿ ਸਾਹਨੇ ਖੜਗ ਤੇ ਪਾਨਾਦਾ ਬੀੜਾ ਦੋਵੇਂ ਸਭਾਮੈਂ ਰਖ ਦੀਏ। ਜੋ ਸੂਰਮਾ ਹੈ ਸੋ ਉਠਾਇ ਲਵੇ। ਮੁਰੀਦ ਨੇ ਉਠਾਇਕੇ ਕਹਾ ਹੇ ਪਾਤਿਸ਼ਾਹ ਜੀ ਮੇਰੇ ਕੋ ਆਗਿਆ ਦੇਈਏ। ਪਾਤਿਸ਼ਾਹ ਨੇ ਫੌਜ ਦੇਕਰ ਆਦਰ ਦੇਕਰ ਭੇਜਦੀਆ ਜਾਇਕੇ ਕਾਬਲ ਦੇਸ ਨੂੰ ਜੀਤਲੀਆ। ਵਿਚਾਰ ਕੀਤਾ ਜੋ ਮੈਂ ਚਲਾ ਜਾਵਾਂਗਾ ਤਾਂ ਇਹ ਫੇਰ ਆਕੀ ਹੋਇ ਜਾਵਨਗੇ। ਇਹ ਵੀਚਾਰ ਕਰਕੇ ਕਿਲਾ ਪਾਇਕੇ ਰਹਿਣ ਲਗਾ ਇਹ ਵੀਚਾਰਿਆ ਕਿ ਟਕਾ ਇਕਠਾ ਕਰਕੇ ਲੈ ਜਾਵਾਂਗਾ ਮੇਰੇਉਤੇ ਪਾਤਿਸ਼ਾਹਖੁਸ਼ੀ ਹੋਵੇਗਾ ਚੰਦਹੜੇਨੇ ਉਸਪਰ ਚੁਗਲੀ ਖਾਧੀ ਹੇ ਪਾਤਿ ਸ਼ਾਹਜੀ ਆਪ ਨੂੰ ਮਿਲਨੇ ਨਹੀਂ ਆਇਆ ਤੇ ਆਪ

ਪਾਸੋਂ ਆਕੀ ਹੋਇ ਜਾਵੇਗਾ ਤਾਂ ਪਾਤਿਸ਼ਾਹ ਕਹਿਆ ਕਿਆ ਕਰੀਏ ਉਸ ਕਹਾ ਹਮਾਰੇ ਕੋ ਆਗਿਆ ਦੇਈ ਏ। ਫੌਜਦੇਕੇ ਭੇਜਦੀ ਆਚੰਦੂ ਹੜੇ ਨੇ ਉਸਨੂੰ ਕਹਾ ਤੂੰ ਜਾਹਿ ਮੈਂ ਇਥ ਰਹਾਂਗਾ ਉਸਨੇ ਜਾਨਾ ਹਮਾਰੇ ਊਪਰ ਚੁਗਲੀ ਕੀਤੀਹੈ ਉਸਨੇ ਕਹਾ ਹਮਨਹੀਂ ਜਾਂਦੇ। ਸੂਰ ਮਿਆਂਕਾ ਧਰਮ ਜੁਧ ਕਰਨ ਕਾ ਹੈ ਤੁਮ ਜੁਧ ਕਰੋ ਜੁਧ ਲਗਾ ਹੋਣੇ ਬਹੁਤ ਸੂਰਮੇ ਮੂਏ ਮੁਰੀਦ ਨੇ ਕਹਾ ਕਿਸ ਵਾਸਤੇ ਸੂਰਮੇ ਮਰਾਤਾ ਹੈਂ ਵੈਰ ਤੇਰਾ ਮੇਰਾ ਹੈ। ਦੋਵੇਂ ਜੁਧ ਕਰੀਏ ਬਹੁਤ ਜੁਧ ਹੋਯਾ ਦੋਨੋਕੀ ਖੜਗ ਇਕਠੀ ਛੁਟੀ ਦੋਵੇਂ ਮ੍ਰਿਤੂ ਹੋਏ। ਢਢੀਆਂ ਨੇ ਵਾਰ ਬਨਾਇਕੇ ਸੁਨਾਈ, ਛੇਵੀਂ ਪਾਤਿਸ਼ਾਹੀ ਕਹੈਂ ਉਸਧੁਨ ਪਰ ਗਾਵਣੀ ॥ ੧ ॥

ਗੌੜੀ ਕੀ ਵਾਰ ॥ ਰਾਇ ਕਮਾਲ ਰਾਇ ਸਾਰੰਗ ਦੋਵੇਂ ਸਕੇ ਭਾਈ ਥੇ ਅਕਬਰ ਪਾਤਿਸ਼ਾਹ ਕੇ ਟਕੇ ਭਰਤੇ ਥੇ। ਸਾਰੰਗ ਕਾ ਪੁਤ੍ਰ ਮਉਜਦੀ ਕਮਾਲ ਦੀ ਕਾ ਪੁਤ੍ਰ ਰਣਧੀਰਾ। ਕਮਾਲਦੀ ਨੇ ਚੁ-ਗਲੀ ਕਰ ਸਾਰੰਗ ਕੋ ਕੈਦ ਕਰਾਇਆ ਸਾਰੰਗ ਦੇ ਪਿਆਰੇ ਨੇ ਕਹਾ ਹੇ ਪਾਤਿਸ਼ਾਹ ਇਸ ਪਾਸੋਂ ਗੁਨਾਹ ਨਹੀਂ ਹੂਆ ਐਵੇਂ ਲਾਗਬਾਜੀ ਕਰਕੈ ਕੈਦ ਕਰਾਇਆ ਹੈ ਤਾਂ ਪਾਤਿਸ਼ਾਹ ਨਿਕਾਲਿਆ ਤਾਂ ਕਮਾਲਦੀ ਨੇ ਵਿਚਾਰਿਆ ਜੋ ਹਮਾਰੇ ਕੋ ਮਾਰੇਗਾ ਤਾਂ ਦੋਇ ਬੇਤਲਾਂ

ਮਦਰੇ ਕੀਆਂ ਭਰ ਲਿਆਇਆ ਇਕ ਵਿਚ ਮਹੁਰਾ ਪਾਇਕੇ ਅਗੇ ਜਾਇ ਮਿਲਿਆ ਕਹਿਆ ਮੈਨੂੰ ਬਖਸ਼ੀਏ ਮੈਂ ਭੁਲਾ ਹਾਂ ਕੋਈ ਬਾਤ ਚਿਤ ਵਿਚ ਨਹੀਂ ਰਖਣੀ। ਓਸ ਨੇ ਜਾਣਿਆ ਇਸਦਾ ਚਿਤ ਸੁਧਹੈ ਓਸ ਨੇ ਮਹੁਰੇ ਵਾਲਾ ਦਾਰੂ ਪੀਆਇਕੇ ਓਸ ਨੂੰ ਮਾਰਿਆ ਏਹਬਾਤਰਣਧੀਰੇ ਨੂੰ ਕਹੀ ਰਣਧੀਰੇ ਪਾਸ ਧਨਨਹੀਂ ਥਾ ਨਾਨਕਿਆਂ ਦੇ ਪਾਸੋਂ ਧਨ ਫੌਜ ਲੈ ਕਰਕੇ ਓਸ ਜੁਧ ਕੀਤਾ ਕਮਾਲਦੀ ਹਾਰਿਆ ਕਹਿਆ ਹੇ ਭਤੀਜੇ ਮੈਨੂੰ ਬਖਸ਼ ਮਉਜਦੀ ਨੇ ਕਹਾ ਸੂਰਮੇ ਦਾ ਧਰਮ ਨਹੀਂ ਹਟਣਾ। ਤੂੰ ਮਾਰੇਂ ਤਾਂ ਰਾਜ ਤੇਰਾ ਜੇ ਮੈਂ ਮਾਰਾਂ ਤਾਂ ਮੇਰਾ। ਮਉਜਦੀ ਨੇ ਕਮਾਲਦੀ ਨੂੰ ਮਾਰ ਦੀਆ। ਢਾਢੀਆਂ ਨੇ ਵਾਰ ਬਨਾਈ ਓਸ ਧੁਨਤੇ ਗਾਵਣੀ॥੨॥

ਆਸਾ ਵਾਰ ਕੀ ਧੁਨੀ ॥ ਚਿਤ੍ਰ ਬੀਰਜ ਰਾਜਾ ਸੀ ਤਿਸਦਾ ਪੁਤ੍ਰ ਅਸ ਰਾਜਾ ।ਰਾਜੇ ਕੀ ਰਾਣੀ ਮਰ ਗਈ ਤਿਸਨੇ ਹੋਰ ਰਾਣੀ ਵਿਆਹੀ। ਸੋ ਅਸ ਨੂੰ ਵੇਖ ਕਰਕੇ ਮੋਹਿਤ ਹੋ ਗਈ ਕਹਿਣੇ ਲਾਗੀ ਤੂੰ ਮੇਰੇ ਨਾਲ ਸੰਬੰਧ ਕਰ ਅਸ ਨੇ ਕਹਾ ਏਹ ਬਾਤ ਅਜੋਗਹੈ ਤੂੰ ਮੇਰੀ ਮਾਤਾ ਲਗਦੀ ਹੈਂ ਇਹ ਬਾਤ ਸੁਣਕੇ ਕ੍ਰੋਧ ਵਾਨ ਭਈ। ਕਹਿਣੇ ਲਗੀ ਜੋ ਤੂੰ ਹਮਾਰੀ ਬਾਤ ਨਾ ਮਾਨੇਗਾ ਤਉ ਤੁਮਾਰੇ ਕੋ ਮਰਵਾਇ ਦੇਵਾਂਗੀ ਅਸ ਨੇ ਕਹਾ ਤੇਰੀ ਮਰਜੀ ਭਾਵੈਂ ਮਰਵਾਇ ਦੇਹਾਇਹ ਬਾਤ

ਸੁਣ ਕੈ ਬਸਤ੍ਰ ਪਾੜ ਲੀਤੇ ਝਰੀਟਾਂ ਮਾਰ ਲੀਤੀ-
ਆਂ ਰਾਜੇ ਨੂੰ ਕਹਿਣ ਲਗੀ ਮੈ ਤੈਨੂੰ ਬਿਵਾਹੀ ਹਾਂ ਕੇ
ਤੇਰੇ ਪੁਤ੍ਰ ਨੂੰ ਬਿਆਹੀ ਹਾਂ ਇਹ ਮੇਰਾ ਹਾਲ ਤਿਸਨੇ
ਕੀਆ ਹੈ ਰਾਜਾ ਸੁਣਕੇ ਬੜਾ ਕ੍ਰੋਧਵਾਨ ਹੂਆ ਹੁਕ
ਮ ਦੀਆ ਜੋ ਇਸਕੋ ਮਾਰ ਦੇਵੋ ਹਲਾਲ ਖੋਰ ਸੁੰਦਰ
ਦੇਖ ਕਰ ਮਾਰ ਨ ਸਕੇ ਹਥ ਪੈਰ ਵਢ ਕੇ ਖੂਹ ਵਿ
ਚ ਸੁਟ ਦੀਆ ਓਥੇ ਵਣਜਾਰੇ ਜਲ ਕਢਣੇ ਲਗੇ
ਦੇਖੇਂ ਤਾਂ ਬਾਲਕਾ ਡਿਗਾ ਹੈ ਓਨ੍ਹਾਂ ਕਢ ਲੀਤਾ ਤੇਲ
ਤਪਾਇਕੇ ਹਥ ਪੈਰ ਤਲੇ । ਬੈਲ ਉਤੇ ਚੜ੍ਹਾਇ ਕੇ
ਵਣਜਾਰੇ ਲੈ ਤੁਰੇ ਤਾਂ ਇਕ ਤਾਲ ਤੇ ਆਏ ਇਕ
ਧੋਬੀ ਬਸਤ੍ਰ ਧੋਂਦਾ ਸੀ ਧੋਬੀ ਨੇ ਕਹਿਆ ਬਾਲਕ ਵੇ
ਚਣਾਹੈ ? ਤਾਂ ਮੁਲ ਕਰਕੇ ਲੈ ਲੀਤਾ ਧੋਬੀ ਤਲਾਵ ਤੋਂ
ਬਸਤ੍ਰ ਬਲਦ ਉਤੇ ਲਦ ਕੇ ਬਾਲਕ ਬੀ ਬੈਠਾਇ ਦੇ
ਵੇਂ ਓਹ ਬਸਤ੍ਰ ਘਰ ਲੈ ਆਵੈ ਕਰੇ ਰੋਜ । ਕਿਸੀ ਸ
ਮੇਂ ਓਸ ਗਾਊਂ ਦਾ ਰਾਜਾ ਮ੍ਰਿਤ ਹੋਇਆ ਮੰਤ੍ਰੀਆਂ ਨੇ
ਕਹਾ ਰਾਜ ਕਿਸਨੂੰ ਦੇਈਏ ਏਹ ਬੀਚਾਰ ਹੋਇਆ
ਸਾਰੇ ਸ਼ਹਿਰ ਮੈਂ ਤਾਂ ਸਾਰੇ ਸ਼ਹਿਰ ਦੇ ਦਰਵਾਜੇ ਬੰਦ
ਕੀਤੇ ਕਹਿਨ ਲਗੇ ਜਿਸਦੇ ਹਥੋਂ ਕੁੰਜੀ ਬਿਨਾਂ ਜੰਦ-
ਰਾ ਖੁਲ ਜਾਵੇ ਓਸ ਨੂੰ ਰਾਜ ਦੇ ਦੇਈਏ ਇਹ ਪ੍ਰਮੇਸ
ਰ ਸੰਬੰਧੀ ਨਿਆਂਵਹੈ ਧੋਬੀ ਨੇ ਬੈਲ ਤੇ ਬਸਤ੍ਰ ਲਦ
ਕੇ ਬਾਲਕ ਬੈਠਾਇਆ ਬੈਲ ਤਖਤੇ ਨਾਲ ਆਨ ਲ

ਗਾ ਬਾਲਕ ਨੇ ਹਥ ਲਾਇਆ ਤਾਂ ਜੰਦਰੇ ਖੁਲੇ ਪਹਿ
ਰੇ ਵਾਲਿਆਂ ਕਹਿਆ ਇਹ ਸ਼ੂਦਰ ਹੈ ਅੰਗ ਕਟੇ ਹੈਂ
ਹੁਕਮਹੈ ਇਸਕੋ ਰਾਜਕਰਨਕਾ ਓਸਨੂੰ ਪੁਛਿਆ ਕਉ
ਨ ਹੈਂ ਤੂੰ ਓਸ ਨੇ ਕਹਾ ਚਿਤ੍ਰ ਬੀਰਜ ਰਾਜਾ ਕਾ ਪੁਤ੍ਰ
ਹਾਂ ਹਥ ਪੈਰ ਕਿਸਨੇ ਕਟੇ ਹੈਂ ਤਾਂ ਸਭ ਬਾਤ ਸੁਨਾਈ
ਤਾਂ ਰਾਜਾ ਹੂਆ। ਚਿਤ੍ਰ ਬੀਰਜ ਕੇ ਦੇਸ ਮੈਂ ਕਾਲ ਪੈ
ਗਿਆ ਰਾਜੇ ਕਹਾ ਅਮਕੇ ਦੇਸ ਮੈਂ ਅੰਨ ਹੈ ਅੰਨ ਲੈ
ਆਓ ਮੰਤ੍ਰੀਆਂ ਨੇ ਅਸ ਰਾਜਾ ਸੇ ਅਨਾਜ ਬਹੁਤਾ ਭੇ
ਜਿਆ ਖਬਰ ਭੇਜੀ ਰਾਜੇ ਸਭ ਬਾਤ ਸੁਨਾਇ ਦਿਤੀ
ਸੁਨਕੇ ਰਾਜਾਪ੍ਰਸੰਨ ਹੂਆ ਅਸ ਰਾਜੇ ਨੂੰ ਰਾਜ ਦੇਕਰ
ਕੇ ਆਪ ਰਾਜਾ ਤਪ ਕਰਨੇ ਕੋ ਚਲਾ ਗਇਆ।
ਅਸ ਰਾਜੇ ਨੇ ਧਰਮ ਰਾਜ ਕੀਆ ਪਰਜਾ ਸੁਖੀ ਹੋ-
ਈ। ਢਾਢੀਆਂ ਨੇ ਵਾਰ ਬਨਾਇਕੇ ਟੁੰਡੇ ਨੂੰ ਸੁਨਾਈ।
ਗੁਰੂ ਜੀ ਕਹੈਂ ਓਸ ਧੁਨ ਤੇ ਗਾਵਣੀ। ਵਾ ਸੂਰਮਾ ਸੀ
ਅਸ ਵਾ ਮੋਹਿ ਵਿਵੇਕ ਕੀ ॥ ੩ ॥

ਵਾਰ ਗੂਜਰੀ ਕੀ॥ਸਿਕੰਦ੍ਰ ਬ੍ਰਾਹਮ ਦੋਇ ਸਰਦਾਰ ਥੇ
ਜੋ ਕਿਸੀਕੇ ਲੜਕੀ ਬਿਆਹੀ ਹੋਈ ਆਂਵਦੀ ਸੀ ਸੋ
ਆਪਣੇਪਾਸਮੰਗਾਇਲੈਂਦਾਸੀ।ਇਕ ਸਮੇ ਬ੍ਰਹਮਣਾਕੀ
ਲੜਕੀਬਿਆਹੀ ਹੋਈਆਈ।ਬ੍ਰਾਹਮ ਨੇ ਕਹਾ ਨੌਕਰ
ਕੋ ਹਮਾਰੇਪਾਸ ਲੇ ਆਓ।ਇਹ ਬਾਤ ਸੁਣਕੇ ਬ੍ਰਾਹਮਣ
ਸਿਕੰਦਰ ਪਾਸ ਚਲਿਆ ਗਇਆ । ਬ੍ਰਾਹਮ ਨੇ ਸਿ

ਕੰਦਰ ਨੂੰ ਕਹਾ ਜੋ ਹਮਾਰਾ ਢੋਰ ਦੇ ਦੇਹ ਨਹੀਂ ਤਾਂ ਜੁਧ ਕਰ ਸੂਰਮਿਆਂ ਕਾ ਧਰਮ ਹੈ ਜੁਧ ਕਰਨਾ ਇਹ ਬਾਤ ਸੁਨਕੇ ਬ੍ਰਾਹਮ ਨੈ ਸੈਨਾਂ ਕੋ ਇਕਤ੍ਰ ਕਰਿਆ ਸਿਕੰਦਰ ਨਾਲ ਜੁਧ ਕਰਨੇ ਗਏ ਬਹੁਤ ਜੁਧਕਰਨੇ ਲਗੇ ਸਿਕੰਦਰ ਨੇ ਬ੍ਰਾਹਮ ਕੋ ਪਕੜ ਲੀਆ ਕਹਿਣੇ ਲਗਾ ਤੈਨੂੰ ਮਾਰ ਦੇਵਾਂਗੇ ਤਾਂ ਤੇਰਾ ਕੀ ਵਸ ਹੈ ਬ੍ਰਾਹਮ ਨੇ ਕਹਾ ਜੋ ਕਹੋਗੇ ਸੋ ਮੰਨਾਂਗਾ ਸਿਕੰਦਰ ਨੇ ਕਹਾ ਪਰਧਰਮ ਕਾ ਛੀਨ ਕਰਨਾ ਛਡ ਦੇਹ ਏਹ ਬਾਤ ਮਨਾਇਕੇ ਛਡ ਦੀਆ। ਵਾਰ ਬਨਾਇਕੇ ਸਿਕੰਦਰ ਨੂੰ ਸੁਨਾਈ। ਗੁਰੂ ਜੀ ਕਹੈਂ ਤਿਸ ਧੁਨ ਪਰ ਗਾਵਣੀ ॥ ੪ ॥

ਵਡਹੰਸ ਕੀ ਵਾਰ ॥ ਲਲਾ ਬਹਿਲੀਮਾ ਦੋਇ ਸਰਦਾਰ ਥੇ ਏਕ ਸਮੈ ਦੁਰਭਿਖ ਪੈ ਗਇਆ ਬਹਿਲੀਮੇ ਕੇ ਦੇਸਮੈਂ ਜਲਕੀਆਂ ਕੂਆਂ ਵਗਦੀਆਂਸੀ ਲਲੇਕੇ ਦੇਸ ਮੈਂ ਜਲ ਨਹੀਂ ਸੀ ਬਹਿਲੀਮੇ ਨੂੰ ਕਹਿਆ ਜਲ ਦੇਹ ਛਿਵਾਂ ਭਾਗ ਅੰਨ ਲੈ ਲੈਣਾ। ਬਹਿਲੀਮੇ ਨੇ ਲਲੇ ਕੋ ਜਲ ਦੇ ਦਿਤਾ। ਜਾਂ ਅੰਨ ਪਕਾ ਤਾਂ ਬਹਿਲੀਮੇ ਨੇ ਕਹਾ ਹਮਾਰਾ ਭਾਗ ਦੇ ਦੇਹਿ। ਲਲੇ ਨੇ ਕਹਾ ਮੈਂ ਨਹੀਂ ਦੇਂਦਾ। ਆਪਣਾ ਜ਼ੋਰ ਲਾ ਲੈ। ਇਹ ਬਾਤ ਸੁਣਕੇ ਬਹਿਲੀਮੇਨੇ ਸੈਨਾਂ ਇਕਤ੍ਰ ਕਰੀ ਅਰ ਜੁਧ ਕਰਨੇ ਆਇਆ। ਆਇ ਕੇ ਜੁਧ ਕਰਨੇ

ਲਗਾ। ਲਲਾ ਕੋ ਬਹਿਲੀਮੇ ਨੇ ਪਕੜ ਲੀਆ ਅੰਨ
ਖੋਸ ਲੀਤਾ। ਫੇਰ ਧਰਮ ਵੀਚਾਰ ਕੇ ਛੇਵਾਂ ਭਾਗ ਲੈ
ਕੇ ਅੰਨ ਲਲਾਕੋ ਦੇਦੀਆ ਫਾਢੀਆਂਨੇ ਵਾਰ ਬਨਾਈ
ਗੁਰੂ ਜੀ ਕਹੇ ਹੈਂ ਓਸ ਧੁਨ ਪਰ ਗਾਵਣੀ ॥ ੫ ॥

ਰਾਮਕਲੀ ਕੀ ਵਾਰ ॥ ਜੋਧ ਤੇ ਵੀਰ ਦੋ ਸੂਰਮੇ
ਥੇ ਪੂਰਬਾਣੀ ਕੇ ਪੁਤ੍ਰ ਏ ਜੰਗਲ ਮੈ ਰਹਿਤੇ ਥੇ। ਕਾ
ਬਲ ਥੀਂ ਮੇਵੇ ਦੀਆਂ ਡਾਲੀਆਂ ਭਰੀਆਂ ਦਿੱਲੀ ਨੂੰ
ਜਾਂਦੀਆਂ ਸੀ ਰਾਹ ਵਿਖੇ ਖੋਸ ਲੈਂਦੇ ਸੀ। ਕਾਬਲ ਦੇ
ਸ ਕਾ ਕਰ ਜਾਂਦਾ ਸੀ ਦਿੱਲੀ ਨੂੰ ਸੋ ਰਸਤੇ ਵਿਚੋਂ ਖੋ
ਸ ਲੈਂਦੇ ਸੀ। ਜਾਇਕੇ ਇਹ ਬਾਤ ਲੋਕਾਂ ਨੇ ਅਕਬ
ਰ ਪਾਤਿਸ਼ਾਹ ਨੂੰ ਸੁਨਾਈ। ਹੇ ਪਾਤਿਸ਼ਾਹ ਜੀ ਦੋਇ
ਤੁਮਾਰੇ ਰਾਜ ਮੈਂ ਸੂਰਮੇ ਹੈਂ। ਆਗਿਆ ਕਰੀ ਜਾਇ
ਕੇ ਪਕੜ ਲਿਆਵੇ। ਪੰਜ ਹਜਾਰ ਫੌਜ ਗਈ ਜਹਾਂ
ਜੰਗਲ ਮੈ ਰਹਿਤੇ ਥੇ ਓਥੇ ਜਾਇ ਉਤਰੇ। ਇਹ ਦੋ
ਵੇਂ ਸੂਰਮੇ ਨਿਕਲੇ ਬਹੁਤ ਜੁਧ ਕੀਤਾ ਸਭ ਸੈਨਾਂ ਮਾ
ਰ ਦਿਤੀ। ਏਹ ਬਾਤ ਸੁਨੀ ਪਾਤਿਸ਼ਾਹ ਨੇ ਅਕਬਰ
ਪਾਤਿਸ਼ਾਹ ਹੋਰ ਸੈਨਾਂ ਨੂੰ ਲੈਕੇ ਆਪ ਆਇਆ ਓਥੇ
ਉਤਰਿਆ ਰਾਤ ਨੂੰ ਓਹ ਦੋਵੇਂ ਸੂਰਮੇ ਨਿਕਲੇ ਬਹੁਤ
ਸੈਨਾਂ ਮਾਰੀ ਜੁਧ ਕਰਦਿਆਂ ਦਿਨ ਹੂਆ। ਓਹ ਭੀ
ਦੋਵੇਂ ਮਾਰੇ ਗਏ ਪਾਤਿਸ਼ਾਹ ਅਗੇ ਪਿਛੋਂ ਓਨਾਂ ਦੀ
ਵਾਰ ਬਨਾਇਕੇ ਸੁਨਾਈ। ਗੁਰੂ ਜੀ ਕਹੈਂ ਜੋਧੇ ਵੀਰੇ

ਕੀ ਧੁਨ ਪਰ ਗਾਵਣੀ ॥ ੬ ॥

ਮਹਿਮਾ ਹਸਨਾ ਇਹ ਦੋਵੇਂ ਸਰਦਾਰ ਥੇ ਹਸਨੇ ਕੋ ਕੁਛ ਗੁਜ਼ਾਰਾ ਕਰ ਦਿਤਾ ਸੀ ਅਰ ਮੁਖਤਾਰ ਕਰ ਦਿਤਾ ਸੀ ਟਕੇ ਤਾਰਨ ਜਾਇਆ ਕਰੇ ਜਿਤਨੀ ਵੇਰੀ ਜਾਏ ਲਿਖ ਲੈ ਜਾਇਆ ਕਰੇ ਹਸਨਾ ਹਾਜ਼ਿਰ ਮਹਿਮਾਂ ਗ਼ੈਰ ਹਾਜ਼ਿਰ ਇਹ ਬਾਤ ਪਾਤਿਸ਼ਾਹ ਨੇ ਸੁਨ ਕੇ ਕਹਿਆ ਮਹਿਮੇ ਕੋ ਪਕੜ ਲੈ ਆਵੋ। ਹਸਨਾ ਪਕੜ ਲਿਆਇਆ। ਕੈਦ ਕਰ ਦਿਤਾ ਹਸਨੇ ਨੇ ਰਾਜ ਖੋਸ ਲੈ ਲੀਤਾ। ਏਕ ਸਮੇ ਅਕਬਰ ਪਾਤਿਸ਼ਾਹ ਨੇ ਹੁਕਮ ਦਿਤਾ ਕਿ ਸ਼ਿਕਾਰ ਕੋ ਚਲੀਏ ਬਾਹਿਰ ਰੋਹੀ ਮੈਂ ਲਕੜੀ ਗਡੀ। ਪਾਤਿਸ਼ਾਹ ਨੇ ਹੁਕਮ ਦਿਤਾ ਇਸ ਮੈਂ ਨਿਸ਼ਾਨਾ ਮਾਰੋ। ਕਿਸੀ ਕਾ ਨਾ ਲਗਾ ਕਿਸੀ ਨੇ ਕਹਾ ਜੋ ਨਿਸ਼ਾਨਿਆਂ ਕਾ ਧਨੀ ਸੋ ਤੋ ਆਪ ਕੀ ਕੈਦ ਮੈਂ ਹੈ। ਪਾਤਿਸ਼ਾਹ ਨੇ ਕਹਾ ਬੁਲਾਓ ਕਢ ਲਿਆਵੋ। ਕਹਾ ਇਸ ਮੈਂ ਨਿਸ਼ਾਨਾ ਮਾਰੋ ਨਿਸ਼ਾਨਾ ਵਿਚ ਮਾਰਿਆ ਪਾਤਿਸ਼ਾਹ ਪ੍ਰਸੰਨ ਹੋਇਆ ਕਹਾ ਜੋ ਤੇਰੀ ਇਛਾ ਹੈ ਸੋ ਮੰਗ ਲੈ। ਮਹਿਮੇ ਕਹਾ ਬਿਨਾਂ ਗੁਨਾਹ ਤੇ ਕੈਦ ਕੀਤਾ ਹਾਂ ਮੈ। ਮੇਰਾ ਰਾਜ ਹਸਨੇ ਨੇ ਲੈ ਲਿਆ ਹੈ ਹੋਰ ਕੀ ਮੰਗਾਂ। ਇਹ ਬਾਤ ਸੁਨਕੇ ਸੈਨਾ ਦਿਤੀ ਰਾਜ ਲੈ ਲਿਆ। ਹਸਨੇ ਕੋ ਪਕੜਿਆ ਹਸਨੇ ਕਹਾ ਮੇਰੇ ਕੋਲੋਂ ਮਾੜੀ ਬਾਤ ਹੋਈ

ਹੈ ਮੈਨੂੰ ਬਖਸ਼ੀਏ ਮੈਂ ਭੁਲਾ ਹਾਂ ਇਹ ਬਾਤ ਸੁਨ ਬਖ-
ਸ਼ਿਆ ਰਾਜ ਦਿਤਾ ਅਪਨੇ ਦੇਸ ਕੋ ਚਲਾ ਗਿਆ।
ਢਾਢੀਆਂ ਨੇ ਵਾਰ ਮਹਿਮੇਂ ਨੂੰ ਸੁਨਾਈ। ਗੁਰੂ ਜੀ
ਕਹੈਂ ਤਿਸ ਧੁਨ ਪਰ ਗਾਵਣੀ॥ ੭॥

ਮਲਾਰਕੀਵਾਰ॥ਰਾਣਾ ਕੈਲਾਸਤੇ ਰਾਣਾਮਾਲਦੇ ਦੋਵੇਂ
ਸਰਦਾਰ ਰਜਪੂਤ ਪਹਾੜ ਮੈਂ ਰਹਿੰਦੇ ਸੇ। ਤਿਨਾਂਕੇ
ਪਿਤਾ ਪਾਸ ਧਨ ਬਹੁਤ ਥਾ ਧਨ ਵੰਡਿਆ ਨਹੀਂ ਸੀ
ਤੇ ਉਹ ਮਰ ਗਿਆ ਕੈਲਾਸ ਨੇ ਧਨ ਸਭ ਲੈ ਲੀਤਾ
ਮਾਲ ਦੇਇਨੇ ਬਹੁਤ ਕਹਾ ਧਨ ਮੈਨੂੰ ਭੀ ਦੇਹ ਲੋਕ
ਭੀ ਕਹੈਂ ਉਸਨੇ ਨ ਮੰਨੀ ਦੁਹਾਂ ਕਾ ਜੁਧ ਹੋਇਆ
ਮਾਲ ਦੇਇਨੇ ਕੈਲਾਸ ਕੋ ਪਕੜ ਕਰ ਕੈਦ ਕਰ
ਲੀਆ ਇਕ ਬਰਸ ਕੈਦ ਮੈਂ ਰਖਿਆ ਫੇਰ ਧਰਮ
ਵੀਚਾਰ ਕੇ ਛਡਿਆ ਧਨ ਵੰਡ ਕੇ ਦਿਤਾ ਮਾਲਦੇ
ਇ ਕਾ ਜਸ ਹੂਆ ਢਾਢੀਆਂਨੇ ਵਾਰ ਬਨਾਇਕੇ ਮਾਲ
ਦੇਇ ਨੂੰ ਸੁਨਾਈ। ਉਸ ਧੁਨ ਪਰ ਗਾਵਣੀ॥ ੮॥

ਕਾਨੜੇ ਕੀ ਵਾਰ॥ ਮੂਸਾ ਸਰਦਾਰ ਪਠਾਣਸੀ। ਇ
ਸ ਦੀ ਮੰਗ ਬਹੁਤ ਸੁੰਦਰ ਸੀ ਜਿਸ ਸ਼ਹਿਰ ਮੈਂ ਰਹਿ
ਤੀ ਥੀ। ਓਥੇ ਕੋਈ ਹੋਰ ਸਰਦਾਰ ਆਂਵਦਾ ਸੀ
ਉਸਕੀ ਦ੍ਰਿਸਟੀ ਪੈ ਗਈ ਦੇਖਕੇ ਮੋਹੇ ਗਏ ਦੋਨੋ
ਉਹ ਵਿਚ ਵਕੀਲ ਪਾਇਕੇ ਸਲਾਹ ਮਿਲਾਇ ਕੇ
ਵਿਵਾਹ ਕਰਕੇ ਲੈ ਗਇਆ ਧਨ ਕਾ ਬਹੁਤ ਹੀ

ਸੀ ਚਿਤ ਵਿਚ ਵਿਚਾਰਿਆ ਮੇਰਾ ਕੀ ਕਰ ਲੈ
ਮੂਸੇ ਨੂੰ ਖ਼ਬਰ ਹੋਈ ਮੇਰੀ ਮੰਗ ਵਿਆਹੀ ਹੈ ਕਿਸੇ
ਨੇ ਚਿਤ ਮੈਂ ਵਿਚਾਰੀ ਚੁਪ ਕੀਤਿਆਂ ਹਮਾਰੀ ਨਿੰਦਾ
ਕਰੇਂਗੇ। ਮੂਸਾ ਕਾਇਰ ਹੈ ਇਹ ਬਾਤ ਵਿਚਾਰਕੇ ਪ-
ਤ੍ਰਕਾ ਲਿਖੀ ਕਹਾ ਹਮਾਰੀ ਮੰਗ ਜ਼ਬਰਦਸਤੀ ਨਾਲ
ਵਿਆਹੀ ਹੈ। ਹਮਾਰੇ ਕੋ ਬਲ ਦਿਖਲਾਈਏ। ਉਸ
ਨੇ ਕਹਾ ਦੇਖੋ। ਤਬ ਮੂਸਾ ਜੁਧ ਕਰਨੇ ਗਇਆ।
ਲਗਾ ਜੁਧ ਕਰਨੇ। ਬਹੁਤ ਮੂਏ ਤਬ ਮੂਸੇ ਕੀ ਜੀਤ
ਉਸ ਕੀ ਹਾਰ। ਕੁਵਰੀ ਨੂੰ ਪੁਛਿਆ ਤੂੰ ਕਿਸ ਤੇ
ਰਾਜੀ ਹੈਂ ਉਸ ਨੇ ਕਹਾ ਮੈਂ ਇਸ ਤੇ ਰਾਜੀ ਹਾਂ। ਤਬ
ਛੋਡ ਦੀਆ ਸਿਰੋਪਾਇ ਦੀਆ। ਢਾਢੀਆਂ ਨੇ ਵਾਰ
ਬਨਾਇ ਕੇ ਮੂਸੇ ਨੂੰ ਸੁਨਾਈ। ਗੁਰੂ ਜੀ ਕਹੈਂ ਮੂਸੇ
ਕੀ ਧੁਨ ਪਰ ਗਾਵਣੀ ॥ ੯ ॥

ਇਤਿ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀਆਂ ਧੁਨਾ ਸੰਪੂਰਨੰ॥

॥ ਸੁਭੰ ॥

# ਉਤਮ ਭੋਜਨ ਪ੍ਰਕਾਸ਼ਿਕ ਸ੍ਰੀ ਸ੍ਵਾਮੀ ਸੰਤ ਪਰਮਾ

ਨੰਦ ਨੇ ਬਨਾਈ ਹੈ ਇਸ ਪੁਸਤਕ ਵਿਚ ਹਰ ਪ੍ਰਕਾਰ ਦੇ ਖਾਣੇ ਬਨਾਉਨ ਦਾ ਤਰੀਕਾ ਹੈ ਇਸ ਦੇ ੧੪ ਅਧਿਆਇ ਹਨ ਅਤੇ ਇਸ ਵਿਚ ਅੰਨ ਆਦਿਕਾਂ ਦੇ ਗੁਣ। ਆਲੂ ਤਰਕਾਰੀਆਂ ਸਭ ਮਸਾਲਿਆਂ ਦੁਧ ਘਿਉ ਅੰਗੂਰ ਸੰਦਲ ਕੇਸਰ ਦੇ ਗੁਣ ਤੇ ਅਚਾਰ ਆਦਿਕਾਂ ਦੇ ਬਨਾਨ ਦਾ ਢੰਗ ਸਭ ਤਰਾਂ ਦੀਆਂ ਦਾਲਾਂ ਚਾਵਲ ਰੋਟੀਆਂ ਪੁਲਾਓ ਵੜੇ ਪਕੌੜੇ ਕੜੀ ਸਭ ਤਰਾਂ ਦੀ ਪੂਰੀ ਵਗੈਰਾ ਦੇ ਬਨਾਉਨ ਦਾ ਨਿਰੂਪਣ ਹੈ ॥

ਗੱਲ ਕੀ ਹਰ ਪ੍ਰਕਾਰ ਦੀ ਦਾਲ ਭਾਜੀ ਸਾਗ ਭੱਤ ਨਿਮਕੀਨ ਤੇ ਮਿਠੇ ਪੁਲਾਉ ਮੇਵੇਦਾਰ ਸਾਦੀ ਪੂਰੀ ਕਿਚੌਰੀ ਚਟਨੀਆਂ ਬਨਾਉਨ ਦਾ ਵਰਨਨ ਹੈ ਕੀ: ।।)

# ਇਸਤ੍ਰੀ ਪਤਿਬ੍ਰਤ ਧਰਮ ਇਸਵਿਚ ੨੫ ਪਤਿ

ਬ੍ਰਤਾ ਇਸਤ੍ਰੀਆਂ ਦਾ ਜੀਵਨ ਲਿਖਿਆ ਹੈ ਅਰ ਇਸ ਪੁਸਤਕ ਨੂੰ ਸ੍ਰੀ ਮਾਨ ਸੰਤ ਸ੍ਵਾਮੀ ਪਰਮਾ ਨੰਦ ਜੀ ਉਦਾਸੀਨ ਨੇ ਨਿਰਮਾਣ ਕੀਤਾ ਹੈ ਇਸ ਵਿਚ ਮੰਦਾਲਸਾ, ਸ਼ੁਕਲਾ, ਸ਼ੈਵ, ਸੁਲਭਾ, ਮੈਤ੍ਰੇਈ, ਪਾਰਬਤੀ, ਸੁਕੰਤਲਾ, ਦਮਯੰਤੀ, ਕੈਕੇਈ, ਸੁਨੀਤਾ, ਚਿੰਤਾ, ਸਰਸ੍ਵਤੀ, ਜੈਮਲ ਕੀ ਰਾਨੀ ਤਾਰਾ ਬਾਈ, ਸੀਤਾ, ਦਰੋਪਤੀ, ਵਿਦਜਾਵਤੀ, ਅਹਿਲਿਆਬਾਈ, ਦੇਵੀ ਭਵਾਨੀ, ਵੇਦਜਾ, ਪਤੀਬ੍ਰਤਾ, ਬ੍ਰਾਹਮਣੀ, ਧਾਨ ਕੂਟਨੇ ਵਾਲੀ ਬਨੀਏ ਕੀ ਲੜਕੀ, ਸਤਵੰਤੀ, ਆਦਿਕ ੨੫ ਪਤਿਬ੍ਰਤਾ ਅਰ ਬਹਾਦਰ ਇਸਤ੍ਰੀਆਂ ਦਾ ਜੀਵਨ ਬ੍ਰਿਤਾਂਤ ਹੈ ਜਿਸਨੂੰ ਪੜ੍ਹਕੇ ਸਾਡੇ ਦੇਸ ਦੀਆਂ ਇਸਤ੍ਰੀਆਂ ਸਿਖਯਾ ਲੈ ਸਕਦੀਆਂ ਹਨ ਕਿ ਸਾਡੀਆਂ ਪਿਛਲੀਆਂ ਵਡੀਆਂ ਕੈਸੀਆਂ ਪਤਿਬਰਤਾ, ਬਹਾਦਰ, ਦਲੇਰ ਤੇ ਵਿਦਜਾਵਾਨ ਹੋ ਗੁਜਰੀਆਂ ਹਨ ਸਫ਼ਾ ੨੦੦ ਕਾਗਜ਼ ਛਾਪਾ ਚੰਗਾ ਕੀਮਤ ।।)

ਭਾਈ ਹਰੀ ਸਿੰਘ ਗੁਰਦਿੱਤ ਸਿੰਘ ਲਿਖਾਰੀ

ਪੁਸਤਕਾਂ ਵਾਲੇ ਬੁੰਗਾ ਸਿੰਘਪੁਰੀਆਂ ਅੰਮ੍ਰਿਤਸਰ

